ਲਿਆਂਦੀ।

ਗੁਰੂ ਨਾਨਕ ਦੇਵ ਜੀ ਦੀ ਸਿਖਿਆ ਨੂੰ ਅਤੇ ਉਨ੍ਹਾਂ ਦੀਆਂ ਹੋਰ ਜੋਤਾਂ ਦੀ ਬਾਣੀ ਨੂੰ ਗੁਰੂ ਅਰਜਨ ਦੇਵ ਜੀ ਪੰਜਵੇਂ ਗੁਰੂ ਸਾਹਿਬ ਨੇ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਕਾਨੀਬੱਧ ਕੀਤਾ। ਆਦਿ ਗ੍ਰੰਥ ਵੀ ਇਸ ਨੂੰ ਕਿਹਾ ਜਾਂਦਾ ਹੈ ਭਾਵ ਪਹਿਲੀ ਪੁਸਤਕ। ਸੰਸਾਰ ਭਰ ਦੇ ਸਾਰੇ ਧਰਮ ਗ੍ਰੰਥਾਂ ਵਿਚੋਂ ਗੁਰੂ ਗ੍ਰੰਥ ਸਾਹਿਬ ਸਭ ਤੋਂ ਸੌਖਾ ਹੈ, ਗੁਰੂ ਗ੍ਰੰਥ ਸਾਹਿਬ ਤੇ ਚਿੰਤਨ ਕਰਨਾ ਸਭ ਤੋਂ ਸਰਲ ਹੈ। ਉਸ ਨੂੰ ਸਮਝਣਾ ਉਸ ਤੇ ਅਭਿਆਸ ਕਰਨਾ ਸਭ ਤੋਂ ਸਰਲ ਹੈ ਇਹ ਗੁਰਮੁਖੀ ਲਿਪੀ ਵਿਚ ਲਿਖਿਆ ਗਿਆ ਹੈ, ਗੁਰਮੁਖੀ ਤੋਂ ਭਾਵ ਹੈ, "ਗੁਰੂ ਦੇ ਮੁਖ ਤੋਂ ਨਿਕਲੀ ਹੋਈ ਆਦਿ ਗ੍ਰੰਥ ਵਿਚ ਪੰਜਾਂ ਗੁਰੂ ਸਾਹਿਬਾਨ ਦੀ ਬਾਣੀ ਅੰਕਿਤ ਹੈ ਤੇ ਨਾਲ ਹੀ ਹੋਰ ਬਹੁਤ ਸਾਰੇ ਭਗਤਾਂ ਦੀ ਬਾਣੀ ਵੀ ਅੰਕਿਤ ਹੈ; ਉਹ ਬਾਣੀ ਜੋ ਸਿੱਖ ਧਰਮ ਦੇ ਨਿਯਮ ਅਨੁਸਾਰ ਲਿਖੀ ਗਈ ਹੈ ਜਾਂ ਜਿਸ ਵਿਚੋਂ ਸਿੱਖ ਮਜ਼ਹਬ ਦੀ ਵਿਆਖਿਆ ਮਿਲਦੀ ਹੈ। ਇਸ ਦੀ ਸਿਖਿਆ ਬਹੁਤ ਹੀ ਸੁਰੀਲੀ ਤੇ ਮਿਠਾਸ ਭਰੀ ਹੈ ਤੇ ਉਪਨਿਸ਼ਦਾਂ ਅਤੇ ਗੀਤਾ ਤੇ ਆਧਾਰਤ ਹੈ।

ਸਿੱਖ ਮਜ਼ਹਬ ਧਰਮ ਦੇ ਅਸੂਲਾਂ ਦੀ ਪੁਸ਼ਟੀ ਕਰਦਾ ਹੈ, ਧਰਮ ਤੋਂ ਭਾਵ ਹੈ ਉਹ ਨਿਯਮ ਜਿਹੜੇ ਸਭ ਤੇ ਇਕੋ ਜਿਹੇ ਲਾਗੂ ਹੁੰਦੇ ਹਨ। ਇਸ ਦਾ ਆਦਰਸ਼ ਹੈ ਸਭ ਨੂੰ ਇਕ ਕਰਕੇ ਜਾਣਨਾ, ਸਾਰੀਆਂ ਬੁਰਾਈਆਂ ਕੱਢਣੀਆਂ, ਸਾਰੇ ਭਿੰਨ ਭੇਦ ਖਤਮ ਕਰਨੇ, ਸਮਾਜ ਅਤੇ ਕੌਮ ਵਿਚ ਬਰਾਬਰੀ ਲਿਆਉਣੀ ਇਹ ਸਭ ਕੁਝ ਚੇਤਨਤਾ ਪੂਰਵਕ ਕਰਨਾ, ਅੰਤਰ ਦੇ ਨਿਯਮਾਂ ਨੂੰ ਮੰਨ ਕੇ ਜੀਵਨ ਨੂੰ ਧਰਮ ਵਿਚ ਨਿਯਮਬੱਧ ਕਰਕੇ ਆਪਣੇ ਗੁਣ, ਪਿਆਰ ਤੇ ਸਤਿ ਨੂੰ ਪ੍ਰਗਟ ਕਰਨਾ। ਧਰਮ ਦੇ ਸਥਾਈ ਨਿਯਮ ਸਾਰੇ ਵਿਸ਼ਵ ਵਿਚ ਇਕ ਹੀ ਹਨ ਇਨ੍ਹਾਂ ਦਾ ਪਰੈਕਟੀਕਲ ਮਾਰਗ ਦਰਸ਼ਨ ਮਨੁੱਖਾਂ ਦੀ ਸਮਾਜਿਕ ਤੇ ਅਧਿਆਤਮਕ ਵਿਕਾਸ ਵਿਚ ਸਹਾਇਤਾ ਕਰਦਾ ਹੈ ਤੇ ਮਨੁੱਖ ਨੂੰ ਸੰਪੂਰਨਤਾ ਦੇ ਆਦਰਸ਼ ਤਕ ਪਹੁੰਚਾ ਦਿੰਦਾ ਹੈ।

ਧਰਮ ਮਜ਼ਹਬ ਤੋਂ ਵੱਖਰਾ ਹੁੰਦਾ ਹੈ, ਮਜ਼ਹਬ ਆਮ ਤੌਰ ਤੇ ਰੂੜੀਵਾਦ ਤੇ ਰਸਮਾਂ ਰਿਵਾਜ ਨਿਯਮ, ਕਰਮ ਕਾਂਡ ਤੇ ਆਧਾਰਿਤ ਹੁੰਦਾ ਹੈ। ਮਜ਼ਹਬ ਕੁਝ ਹੋਰ ਅਸੂਲਾਂ ਤੇ ਟਿਕਿਆ ਹੁੰਦਾ ਹੈ। ਧਰਮ ਸੂਖਮ ਹੁੰਦਾ ਹੈ, ਡੂੰਘਾ ਹੁੰਦਾ ਹੈ, ਧਰਮ ਸਮਾਨਯ ਹੁੰਦਾ ਹੈ ਸਭ ਲਈ ਇਕ ਹੀ ਹੁੰਦਾ ਹੈ, ਸਥਾਈ ਹੁੰਦਾ ਹੈ, ਧਰਮ ਕਿਸੇ ਸਭਿਆਚਾਰ ਨਾਲ, ਰਾਜ ਨਾਲ, ਕਿਸੇ ਸਿਧਾਂਤ ਦੇ ਫਰਕ ਨਾਲ ਨਹੀਂ ਜੁੜਿਆ ਹੁੰਦਾ। ਧਰਮ ਤਾਂ ਏਕਤਾ ਦਾ ਸਭ ਤੋਂ ਵੱਡਾ ਸਿਧਾਂਤ ਹੈ, ਮਨੁੱਖਤਾ ਦੇ ਵਿਕਾਸ ਦਾ ਸਭ ਤੋਂ ਉਤਮ ਤੇ ਉਚਾ ਗੁਣ ਹੈ। ਸਤਿ, ਦਇਆ, ਧੀਰਜ, ਖਿਮਾਂ, ਨੇਕ ਨੀਤੀ ਤੇ ਪਿਆਰ, ਇਹ ਧਰਮ ਦੇ ਪ੍ਰਮਾਣਿਕ ਚਿੰਨ੍ਹ ਕਹੇ ਜਾ ਸਕਦੇ ਹਨ, ਧਰਮ ਦੇ ਥੰਮ ਹਨ। ਮਨੁੱਖਤਾ ਦੇ ਬਹੁਤ ਹੀ ਸੁਹਿਰਦ ਤੇ ਸੋਹਣੇ ਅਸੂਲਾਂ ਦੇ ਗੁਣਾਂ ਦੇ ਕਦਰਾਂ ਕੀਮਤਾਂ ਦੇ ਸਰੋਤ ਹਨ। ਮਨੁੱਖ ਦੇ ਅੰਦਰ ਦੇ ਗੁਣਾਂ ਕਾਰਣ ਹੀ ਮਨੁੱਖ ਅਧਿਆਤਮ ਮਾਰਗ ਵਲ ਖਿਚਿਆ ਜਾਂਦਾ ਹੈ। ਧਰਮ ਸਾਰੀਆਂ ਔਕੜਾਂ ਸਾਰੀਆਂ ਰੁਕਾਵਟਾਂ ਖਤਮ ਕਰ ਦਿੰਦਾ ਹੈ ਕਿਉਂਕਿ ਇਸ ਦਾ ਸਬੰਧ ਤੁਹਾਡੇ ਅੰਤਰ ਆਤਮਾ ਨਾਲ ਹੁੰਦਾ ਹੈ, ਇਹ ਤੁਹਾਡੀ ਅੰਤਰ ਦੀ ਏਕਤਾ ਦਾ ਪ੍ਰਗਟਾਵਾ ਹੈ ਤੇ ਦਸਦਾ ਹੈ ਕਿ ਸਭ ਮਨੁਖਤਾ ਇਕ ਦੀ ਹੀ ਰਚਨਾ ਹੈ।

ਸਿੱਖ ਮਜ਼ਹਬ ਦਾ ਆਧਾਰ ਨਿਸ਼ਕਾਮ ਸੇਵਾ ਹੈ। ਮਨੁੱਖਤਾ ਦੀ ਸੇਵਾ ਹੈ, ਧਰਮ ਦੀ ਧਾਰਨੀ ਮਨੁੱਖਤਾ ਲਈ ਬਲੀਦਾਨ ਦਾ ਪ੍ਰਤੀਕ ਹੈ। ਸਿੱਖ ਧਰਮ ਵਿਚ ਕਰਮ ਕਾਂਡ ਨਹੀਂ ਕੋਈ ਸਿਧਾਂਤਕ ਕੱਟੜਤਾ ਨਹੀਂ। ਇਹ ਸਾਰੇ ਸੰਸਾਰ ਵਿਚ ਇਕ ਸਮਾਨ ਹੀ ਹੈ। ਵਾਹਿਗੁਰੂ ਲਈ ਸ਼ਰਧਾ, ਅੰਦਰੋਂ ਨਾਮ ਜਪ ਕੇ ਤੇ ਬਾਹਰੋਂ ਸੇਵਾ ਕਰਕੇ ਹੀ ਪ੍ਰਗਟਾਈ ਜਾਂਦੀ ਹੈ। ਸਿੱਖ ਮਜ਼ਹਬ ਬਹੁਤ ਡੂੰਘਾ ਹੈ ਤੇ ਬਹੁਤ ਹੀ ਵਿਸਤ੍ਰਿਤ ਹੈ। ਇਹ ਮਜ਼ਹਬ ਦੇ ਮੰਨਣ ਵਾਲਿਆਂ ਵਿਚ ਕੋਈ ਕੱਟੜਤਾ ਨਹੀਂ ਹੈ, ਸਿੱਖ ਮਜ਼ਹਬ ਵਿਚ ਸਭ ਸਾਂਝੀਵਾਲ ਹਨ, ਕੋਈ ਵੀ ਦੂਸਰਾ ਨਹੀਂ...

***ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ॥***
***ਪੰਨਾ – 97***

ਇਸ ਵਿਚ ਦਇਆ ਹੈ, ਅਹਿੰਸਾ ਹੈ, ਮਨ ਤੇ ਸਰੀਰ ਨੂੰ ਚੜ੍ਹਦੀ ਕਲਾ ਵਿਚ ਰੱਖਣ ਦਾ ਆਦੇਸ਼ ਹੈ, ਨਿਸ਼ਕਾਮ ਕਰਮ ਕਰਨ ਨਾਲ ਇਸ ਸੰਸਾਰ ਵਿਚੋਂ ਮਨੁੱਖ ਮੁਕਤੀ ਪ੍ਰਾਪਤ ਕਰ ਲੈਂਦਾ ਹੈ, ਸਿੱਖ ਮਜ਼ਹਬ ਵਿਚ ਸਾਂਝੀਵਾਲਤਾ ਇਕ ਦੂਸਰੇ ਦੀ ਸੋਝੀ, ਸੰਗਠਨਤਾ ਦੇ ਅਭਿਆਸ ਦਾ ਆਦੇਸ਼ ਹੈ ਤਾਂ ਜੋ ਇਕ ਆਦਰਸ਼ਕ ਸਮਾਜ ਦੀ ਸਿਰਜਣਾ ਹੋ ਸਕੇ। ਇਹ ਸਭ ਕੁਝ ਧਰਮ ਦੇ ਨਿਯਮਾਂ ਅਨੁਸਾਰ ਹੀ ਹੋਵੇ। ਸਿੱਖ ਮਜ਼ਹਬ ਵਿਚ ਸਾਰੇ ਵਰਗਾਂ ਤੋਂ ਸਾਰੇ ਮਜ਼ਹਬਾਂ ਤੋਂ ਲੋਕੀ ਆ ਸਕਦੇ ਹਨ, ਸਾਰਿਆਂ ਦੇ ਬੰਨ੍ਹਣ ਵਾਲਾ ਇਕ ਪਿਆਰ ਹੈ, ਪ੍ਰੇਮ ਹੈ ਉਸ ਵਾਹਿਗੁਰੂ ਦਾ ਪਿਆਰ, ਜੋ ਕਿ ਧਰਮ ਦਾ ਸਭ ਤੋਂ ਵੱਡਾ ਨਿਯਮ ਹੈ।

ਸਿੱਖ ਮਜ਼ਹਬ ਦੇ ਮੁੱਖੀ ਗੁਰੂ ਨਾਨਕ ਦੇਵ ਜੀ ਬਹੁਤ ਹੀ ਵੱਡੇ ਸੰਤ, ਮਹਾਤਮਾ ਹੋਏ ਹਨ, ਉਹ ਵਾਹਿਗੁਰੂ ਦਾ ਰੂਪ ਹੀ ਸਨ, ਇਸ ਦੇ ਨਾਲ ਉਹ ਬਹੁਤ ਵੱਡੇ ਸਮਾਜ ਸੁਧਾਰਕ ਵੀ ਸਨ। ਉਨ੍ਹਾਂ ਨੇ ਆਪਣੇ ਸਮੇਂ ਵਿਚ ਦੱਸਿਆ ਕਿ ਤਿਆਗ ਸਾਰਿਆਂ ਲਈ ਨਹੀਂ ਹੈ। ਤਿਆਗ ਕਿਸੇ ਵਿਰਲੇ ਲਈ ਹੈ। ਉਨ੍ਹਾਂ ਨੇ ਦੱਸਿਆ ਹੈ ਕਿ ਨਿਸ਼ਕਾਮ ਕਰਮ ਜੁਗਤੀ ਨਾਲ ਕਰਨੇ, ਪਿਆਰ ਨਾਲ ਕਰਨੇ ਹੀ ਸਾਰਿਆਂ ਦਾ ਇਕ ਮਾਤਰ ਪ੍ਰਭੂ ਪ੍ਰਾਪਤੀ ਦਾ ਮਾਰਗ ਹੈ। ਉਨ੍ਹਾਂ ਨੇ ਨਿਰਭੈਤਾ ਦਾ ਮਾਰਗ ਦਰਸਾਇਆ, ਆਤਮ ਵਿਸ਼ਵਾਸ਼ ਜਗਾਇਆ ਤੇ ਸਿੱਧੇ ਰਸਤੇ ਤੇ ਤੁਰਨਾ ਸਿਖਾਇਆ। ਸਿੱਧਾ ਰਸਤਾ ਕੋਈ ਤਿਆਗ ਨਹੀਂ ਪਰ ਨਿਸ਼ਕਾਮ ਕਰਮ, ਮੋਹ ਤੋਂ ਮੁਕਤ ਹੋਣਾ ਹੈ, ਸ਼ਰਧਾ ਰਖਣੀ ਹੈ। ਸਿੱਖ ਮਜ਼ਹਬ ਇਕੱਤਤਵਾਦ ਨਹੀਂ ਹੈ ਜਿਵੇਂ ਬੁੱਧ ਮਜ਼ਹਬ ਵਿਚ ਤਿਆਗ ਹੀ ਦੱਸਿਆ ਜਾਂਦਾ ਹੈ। ਗੀਤਾ ਦੀ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤੀ ਮਾਰਗ ਦਸਿਆ ਗਿਆ ਹੈ, ਨਿਸੁਆਰਥ ਹੋ ਕੇ ਕਰਮ ਕਰਨੇ ਅਤੇ ਕਰਮ ਕਾਂਡ ਤੋਂ ਦੂਰ ਰਹਿਣਾ।

ਸਿੱਖ ਮਜ਼ਹਬ ਇਕ ਵਿਚ ਹੀ ਵਿਸ਼ਵਾਸ਼ ਦਸਦਾ ਹੈ -

***ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥***
***ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥***
***ਪੰਨਾ - 846***

***ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ***
***ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥***

ਇਕ ਹੀ ਸਤ ਹੈ ਉਹ ਹੈ ਓਅੰਕਾਰ, ਓਮ ਤੋਂ ਹੀ ਸਾਰੇ ਵਿਸ਼ਵ ਦੀ ਪਹਿਲੀ ਧੁਨ ਹੋਈ। ਗੁਰੂ ਨਾਨਕ ਦੇਵ ਜੀ ਦੀ ਸਿਖਿਆ ਹੈ ਪ੍ਰੇਮ ਦੀ, ਪ੍ਰੇਮ ਜੋ ਸਭ ਨੂੰ ਕਲਾਵੇ ਵਿਚ ਲੈਂਦਾ ਹੈ ਕਿਸੇ ਨੂੰ ਬਾਹਰ ਨਹੀਂ ਰਹਿਣ ਦਿੰਦਾ, ਗੁਰੂ ਸਾਹਿਬ ਨੇ ਤਿਆਗ ਨਹੀਂ ਦੱਸਿਆ, ਦੱਸਿਆ ਹੈ ਸੰਸਾਰ ਵਿਚ ਕਿਵੇਂ ਰਹਿਣਾ ਹੈ, ਸਭ ਕੁਝ ਹੁੰਦਿਆਂ ਵੀ ਸੰਸਾਰ ਵਿਚ ਭਿੱਜਣਾ ਨਹੀਂ, ਡੁਬਣਾ ਨਹੀਂ ਉਤੇ ਉਤੇ ਹੀ ਰਹਿਣਾ ਹੈ, ਜਿਵੇਂ ਕਮਲ ਦਾ ਫੁੱਲ ਰਹਿੰਦਾ ਹੈ, ਜਿਵੇਂ ਮੁਰਗਾਬੀ ਰਹਿੰਦੀ ਹੈ।

ਸੋਲ੍ਹਵੀਂ ਤੇ ਸਤਾਰਵੀਂ ਸਦੀ ਵਿਚ ਸਿੱਖ ਮਜ਼ਹਬ ਦੇ ਦੱਸ ਗੁਰੂ ਸਾਹਿਬਾਨ ਹੋਏ ਹਨ। ਸਾਰੇ ਹੀ ਬਹੁਤ ਹੀ ਉਤਮ, ਪਹੁੰਚੀਆਂ ਹਸਤੀਆਂ ਸਨ, ਗੁਰੂ ਨਾਨਕ ਦਾ ਹੀ ਰੂਪ ਸਨ, ਉਨ੍ਹਾਂ ਦੀ ਹੀ ਜੋਤ ਸਨ, ਬਹੁਤ ਹੀ ਗਤੀਸ਼ੀਲ ਸਨ। ਗੁਰੂ ਨਾਨਕ ਪਹਿਲੇ ਸਨ, ਉਹ ਬਹੁਤ ਹੀ ਉਚ ਕੋਟੀ ਦੇ ਸੰਤ ਸਨ, ਸ਼ਾਂਤੀ ਤੇ ਸੇਵਾ ਉਨ੍ਹਾਂ ਨੂੰ ਬਹੁਤ ਪਿਆਰੀ ਸੀ, ਉਨ੍ਹਾਂ ਦੇ ਭਗਤਾਂ ਨੇ ਵੀ ਇਹ ਗੁਣ ਹੀ ਆਪਣੇ ਅੰਦਰ ਪੈਦਾ ਕੀਤੇ। ਜਿਵੇਂ ਸਿੱਖ ਮਜ਼ਹਬ ਪੱਕਿਆਂ ਪੈਰਾਂ ਦੇ ਹੋ ਗਿਆ, ਤਾਕਤ ਪਕੜ ਗਿਆ ਤਾਂ ਉਸ ਸਮੇਂ ਦੇ ਜੋ ਸਾਸ਼ਕ ਸਨ ਉਨ੍ਹਾਂ ਨੂੰ ਆਪਣਾ ਡਰ ਪੈ ਗਿਆ, ਉਨ੍ਹਾਂ ਨੇ ਗੁਰੂਆਂ ਨੂੰ ਤਸੀਹੇ ਦੇਣੇ ਸ਼ੁਰੂ ਕੀਤੇ, ਉਨ੍ਹਾਂ ਤੇ ਜ਼ੁਲਮ ਕਰਨੇ ਸ਼ੁਰੂ ਕੀਤੇ। ਇਥੋਂ ਤਕ ਕਿ ਜਨਤਾ ਕੋਲੋਂ ਇਹ ਦੇਖਣਾ ਤੇ ਸਹਿਣਾ ਔਖਾ ਹੋ ਗਿਆ। ਉਹ ਇਸ ਜ਼ੁਲਮ ਦੀ ਅਤਿ ਨੂੰ ਬਰਦਾਸ਼ਤ ਨਾ ਕਰ ਸਕੇ, ਉਨ੍ਹਾਂ ਨੂੰ ਆਪਣਾ ਬਚਾਅ ਕਰਨਾ ਪਿਆ। ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਧਰਮ ਲਈ ਸਭ ਕੁਝ ਵਾਰ ਦਿਤਾ, ਆਪਣੇ ਪਿਤਾ ਬੱਚੇ, ਜੋ ਵੀ ਉਨ੍ਹਾਂ ਕੋਲ ਸੀ, ਧਰਮ ਦੀ ਪੂਰੀ ਰੱਖਿਆ ਕੀਤੀ (ਮਜ਼ਹਬ ਨਹੀਂ, ਧਰਮ ਜਿਵੇਂ ਅਸੀਂ ਉਤੇ ਦਸ ਆਏ ਹਾਂ) ਉਨ੍ਹਾਂ ਨੇ ਖਾਲਸਾ ਪੰਥ ਦੀ ਸਥਾਪਨਾ ਕੀਤੀ, ਧਰਮ ਦੇ ਰੱਖਿਅਕ ਹੋ ਕੇ ਉਨ੍ਹਾਂ ਨੇ ਯੁੱਧ ਕੀਤੇ, ਯੁੱਧ ਜਿੱਤੇ, ਬੰਦਾ ਬਹਾਦਰ ਦੀ ਸਹਾਇਤਾ ਨਾਲ ਉਨ੍ਹਾਂ ਨੇ ਅਮਨ ਦੀ ਸਥਾਪਨਾ ਕੀਤੀ ਤੇ ਲੋਕਾਂ ਨੇ ਮੁੜ ਆਪਣਾ ਸੌਖਾ ਜੀਵਨ ਜੀਉਣਾ ਸ਼ੁਰੂ ਕੀਤਾ। ਗੁਰੂ ਨਾਨਕ ਦੇ ਘਰ ਤੋਂ ਗੁਰੂ ਗੋਬਿੰਦ ਸਿੰਘ ਜੀ ਦੀ ਕੀਤੀ ਕੁਰਬਾਨੀ ਨੂੰ ਸਾਰਾ ਭਾਰਤਵਰਸ਼ ਨਹੀਂ ਭੁੱਲ ਸਕਦਾ। ਸਿੱਖ ਸਦਾ ਹੀ ਭਾਰਤ ਦੀ ਸੰਗਠਨਤਾ ਲਈ ਲੜਦੇ ਹੀ ਨਹੀਂ ਰਹੇ, ਸਦਾ ਹੀ ਮੋਢੀ ਰਹੇ ਹਨ ਅਤੇ ਆਪਣੀਆਂ ਜਾਨਾਂ ਨਿਛਾਵਰ ਕਰਦੇ ਰਹੇ ਹਨ।

ਅੱਜ ਦੇ ਸਿੱਖ ਹਰ ਪਾਸਿਓਂ ਤਕੜੇ ਹਨ ਰੱਜੇ ਪੁੱਜੇ ਹੋਏ ਹਨ, ਭਾਰਤ ਦੀਆਂ ਬਾਕੀ ਕੌਮਾਂ ਤੋਂ ਕਾਫੀ ਅੱਗੇ ਹਨ, ਜਦੋਂ ਕਿ ਬਾਕੀ ਕਈ ਪਛੜੇ ਹੀ ਨਹੀਂ ਹੋਏ, ਕਾਫੀ ਹਦ ਤਕ ਆਰਥਕ ਤੌਰ ਤੇ ਵੀ ਓਨੇ ਠੀਕ ਨਹੀਂ ਹਨ, ਇਹੋ ਜਿਹੇ ਹਾਲਾਤ ਵਿਚ ਲੋਕਾਂ ਨੂੰ ਦੂਸਰੇ ਮਜ਼ਹਬਾਂ ਵਿਚ ਬੜੀ ਛੇਤੀ ਹੀ ਰੋਟੀ ਕਪੜੇ ਦਾ ਲਾਲਚ ਦੇ ਕੇ ਪਰਿਵਰਤਿਤ ਕੀਤਾ ਜਾਂਦਾ ਹੈ। ਸਮਾਂ ਪੈਣ ਤੇ ਇਸ ਨਾਲ ਭਾਰਤ ਦੀ ਸਭਿਅਤਾ ਤੇ ਸਮਾਜ ਦਾ ਸੰਤੁਲਨ ਵਿਗੜ ਸਕਦਾ ਹੈ। ਇਥੋਂ ਦੀਆਂ ਕਦਰਾਂ ਕੀਮਤਾਂ ਖਤਮ ਹੋ ਸਕਦੀਆਂ ਹਨ। ਜੇ ਸਿੱਖ ਸੂਝਵਾਨ ਹੋ ਜਾਣ ਤੇ ਸਮਾਜ ਦੇ ਪਛੜੇ ਵਰਗਾਂ ਨੂੰ ਆਪਣੇ ਕਲਾਵੇ ਵਿਚ ਲੈ ਲੈਣ ਤਾਂ ਇਸ ਦੇਸ਼ ਦੀ ਜਨਤਾ ਵਧੇਰੇ ਸੁਖਾਲੇ ਜੀ ਸਕਣ, ਪੂਰਨਤਾ ਨਾਲ ਜੀ ਸਕਣ, ਜੀਵਨ ਦਾ ਉਦੇਸ਼ ਪ੍ਰਾਪਤ ਕਰ ਸਕਣ। ਆਪਣੀ ਪਰੰਪਰਾ ਨੂੰ ਨਾ ਭੁੱਲਣ, ਹਿੰਦੂਆਂ ਨੂੰ ਚਾਹੀਦਾ ਹੈ ਇਸ ਗੱਲ ਨੂੰ ਖਿੜੇ ਮੱਥੇ ਕਬੂਲ ਲੈਣ ਕਿ ਪਛੜਿਆ ਵਰਗ ਸਿੱਖ ਮਜ਼ਹਬ ਵਿਚ ਆ ਜਾਏ ਕਿਉਂਕਿ ਸਿੱਖ ਮਜ਼ਹਬ ਤੇ ਹਿੰਦੂਆਂ ਦੇ ਮਜ਼ਹਬ ਦਾ ਆਧਾਰ ਇਕ ਹੀ ਹੈ। ਹਸਪਤਾਲ ਬਣਾਉਣ ਦੀ ਥਾਂ, ਲਾਇਬਰੇਰੀਆਂ ਬਣਾਉਣ ਦੀ ਥਾਂ, ਵਿਦਿਅਕ ਸੰਸਥਾਵਾਂ ਦੀ ਥਾਂ ਸਿਖਾਂ ਦੇ ਵੱਡੇ ਆਗੂ ਲੀਡਰ ਤਾਂ ਸੰਗਮਰਮਰ ਦੇ ਗੁਰਦਵਾਰੇ ਉਸਾਰ ਰਹੇ ਹਨ। ਜੇ ਇਸ ਤਰ੍ਹਾਂ ਹੀ ਰਿਹਾ ਤਾਂ ਆਉਣ ਵਾਲੇ ਸਮੇਂ ਵਿਚ ਪੂਰਾ ਵਿਗਿਆਨੀ, archeologists ਜਦੋਂ ਖੋਜ ਕਰਕੇ ਦੇਖਣਗੇ ਉਨ੍ਹਾਂ ਨੂੰ ਸੰਗਮਰਮਰ ਤੋਂ ਬਿਨਾਂ ਕੁਝ ਨਹੀਂ ਮਿਲੇਗਾ, ਸਿੱਖਾਂ ਦਾ ਸਮਾਂ ਇਕ ਸੰਗਮਰਮਰ ਦਾ ਸਮਾਂ ਹੀ ਯਾਦ ਰਹਿ ਜਾਏਗਾ।

ਅੱਜ ਸਿੱਖ ਕੌਮ ਨੂੰ ਇਕ ਬਹੁਤ ਹੀ ਉਚੇ ਤੇ ਸੁੱਚੇ ਲੀਡਰ ਦੀ ਲੋੜ ਹੈ, ਜਿਹੜਾ ਇਸ ਕੌਮ ਨੂੰ ਇਕੱਠਾ ਕਰ ਸਕੇ, ਇਸ ਦੇ ਵੱਖ-ਵੱਖ ਧੜਿਆਂ ਨੂੰ ਇਕ ਕਰਕੇ ਉਚੇ ਭਵਿੱਖ ਵਲ ਲੈ

ਜਾ ਸਕੇ। ਜਾਤੀਵਾਦ ਅਤੇ ਪੱਖਪਾਤ ਅੱਜ ਭਾਰਤ ਵਿਚ ਆਪਣੀਆਂ ਪੱਕੀਆਂ ਜੜ੍ਹਾਂ ਬਣਾ ਚੁੱਕਾ ਹੈ। ਪਰਸਪਰ ਨਫਰਤ, ਹਿੰਸਾ, ਇਕ ਦੂਸਰੇ ਨਾਲ ਵੈਰ ਬਹੁਤ ਵਧ ਚੁੱਕਾ ਹੈ, ਇਸ ਸਭ ਕੁਝ ਨੂੰ ਠੀਕ ਕਰਨ ਲਈ ਕੋਈ ਰਸਤਾ ਸਾਮ੍ਹਣੇ ਨਹੀਂ ਦਿਸਦਾ, ਸਿੱਖ ਮਜ਼ਹਬ ਦੇ ਆਗੂਆਂ ਨੂੰ ਕੋਈ ਰਾਹ ਨਹੀਂ ਦਿਸਦਾ, ਅੱਜ ਦੇ ਸਮੇਂ ਵਿਚ ਜੇ ਹਿੰਦੂ ਸਿੱਖ ਆਪਣੇ ਆਦਰਸ਼ਾਂ ਦਾ ਅਭਿਆਸ ਕਰਨ, ਬਾਕੀ ਸਭ ਕੁਝ ਛੱਡ ਦੇਣ, ਉਹ ਆਦਰਸ਼ ਜਿਹੜੇ ਸਾਰੀ ਮਾਨਵਤਾ ਦੇ ਆਦਰਸ਼ ਹਨ, ਉਨ੍ਹਾਂ ਨੂੰ ਅੱਗੇ ਰੱਖਣ। ਨਿਸ਼ਕਾਮ ਹੋ ਕੇ ਅੱਗੇ ਆਉਣ ਸਮਾਜ ਸੇਵਾ ਕਰਨ, ਬਹੁਤ ਛੇਤੀ ਹੀ ਉਨ੍ਹਾਂ ਦੇ ਆਦਰਸ਼ ਫੈਲ ਜਾਣਗੇ ਅਤੇ ਅੱਜ ਦੇ ਹਾਲਾਤ ਠੀਕ ਹੋ ਜਾਣ ਵਿਚ ਕੋਈ ਸਮਾਂ ਨਹੀਂ ਲਗੇਗਾ।

ਅੱਜ ਦੇ ਸਮੇਂ ਸਿੱਖ ਆਪਣੇ ਆਪ ਨੂੰ ਹੋਰ ਕੌਮਾਂ ਦੇ ਬਰਾਬਰ ਨਹੀਂ ਸਮਝਦੇ ਤੇ ਇਸ ਵਿਚ ਉਨ੍ਹਾਂ ਦਾ ਕਸੂਰ ਵੀ ਕੋਈ ਨਹੀਂ, ਸਿੱਖ ਸਮਾਜ ਵਿਚ ਕੋਈ ਬਹੁਤੀ ਆਰਥਕ, ਸਮਾਜਿਕ ਤੇ ਮਜ਼ਹਬ ਦੀ ਕੋਈ ਬਹੁਤ ਅਸਮਾਨਤਾ ਨਹੀਂ ਹੈ। ਨਾ ਹੀ ਉਨ੍ਹਾਂ ਦੇ ਰਹਿਣ, ਬਹਿਣ, ਸੋਚਣੀ ਵਿਚ ਬਹੁਤ ਅੰਤਰ ਹੈ ਜਿਵੇਂ ਕਿ ਭਾਰਤ ਦੀਆਂ ਦੂਸਰੀਆਂ ਕੌਮਾਂ ਵਿਚ ਹੈ। ਹਿੰਦੂ ਭਾਵੇਂ ਇਸ ਗੱਲ ਨੂੰ ਪਸੰਦ ਨਹੀਂ ਕਰਦੇ ਅਤੇ ਇਸ ਗੱਲ ਤੋਂ ਸੁਚੇਤ ਵੀ ਨਹੀਂ ਹੋਣਾ ਚਾਹੁੰਦੇ। ਕੋਈ ਆਪਣੇ ਆਪ ਨੂੰ ਗਰੀਬਾਂ ਨਾਲ ਅਨਪੜ੍ਹਾਂ ਨਾਲ ਤੇ ਡਿਗਿਆਂ ਹੋਇਆਂ ਨਾਲ ਨਹੀਂ ਜੋੜਨਾ ਚਾਹੁੰਦਾ, ਹਿੰਦੂਆਂ ਵਿਚ ਵਧੇਰੇ ਲੋਕੀ ਇਸ ਤਰ੍ਹਾਂ ਦੇ ਹਨ।

ਇਸ ਪੁਸਤਕ ਵਿਚ ਸਿੱਖ ਮਜ਼ਹਬ ਦੇ ਸਿਧਾਂਤਾਂ ਦੀ ਵਿਆਖਿਆ ਬਹੁਤ ਹੀ ਸੌਖੀ ਤੇ ਸਪਸ਼ਟ ਤਰੀਕੇ ਨਾਲ ਕੀਤੀ ਗਈ ਹੈ ਤਾਂ ਕਿ ਪੜ੍ਹਨ ਵਾਲੇ ਇਸ ਨੂੰ ਚੰਗੀ ਤਰ੍ਹਾਂ ਸਮਝ ਸਕਣ ਤੇ ਇਸ ਦਾ ਅਨੰਦ ਮਾਣ ਸਕਣ। ਪੁਸਤਕ ਦਾ ਆਰੰਭ, ਗੁਰੂ ਨਾਨਕ ਦੇਵ ਜੀ ਦੀ ਬੇਨਤੀ ਨਾਲ ਹੁੰਦਾ ਹੈ, ਜੋ ਉਹ ਗੁਰੂ ਗੋਬਿੰਦ ਸਿੰਘ ਜੀ ਨੂੰ ਕਰ ਰਹੇ ਹਨ। ਉਸ ਦੀ ਵਿਆਖਿਆ ਕੀਤੀ ਗਈ ਹੈ, ਗੁਰੂ ਗੋਬਿੰਦ ਸਿੰਘ ਜੀ ਨੂੰ ਇਹ ਅਪੀਲ ਇਹ ਬੇਨਤੀ ਕਰ ਰਹੇ ਹਨ ਕਿ ਕਿਸੇ ਨੂੰ ਭੇਜੋ ਇਸ ਧਰਤੀ ਤੇ ਤਾਂ ਜੋ ਧਰਮ ਦੀ ਰੱਖਿਆ ਹੋ ਸਕੇ। ਇਸ ਤੋਂ ਉਪਰਾਂਤ ਦੋ ਮੁੱਖ ਪਾਤਰਾਂ ਨਾਲ ਕਹਾਣੀ ਦਾ ਆਰੰਭ ਹੁੰਦਾ ਹੈ, ਭਾਵ ਗੁਰੂ ਗੋਬਿੰਦ ਸਿੰਘ ਜੀ ਤੇ ਬੰਦਾ ਬਹਾਦਰ। ਦੋਨੋਂ ਆਪਣੇ ਆਪਣੇ ਸਥਾਨ ਉਤੇ ਹਨ। ਅੰਤ ਵਿਚ ਦੋਨਾਂ ਦਾ ਮਿਲਾਪ ਹੁੰਦਾ ਹੈ ਉਨ੍ਹਾਂ ਦਾ ਵਰਤਾਲਾਪ ਉਨ੍ਹਾਂ ਦੇ ਪਿਛਲੇ ਸਬੰਧ ਤੋਂ ਸ਼ੁਰੂ ਹੁੰਦਾ ਹੈ ਅਤੇ ਭਵਿਖਤ ਕਾਰਜ ਉਤੇ ਵਿਚਾਰ ਕਰਦੇ ਹਨ। ਬੰਦਾ ਬਹਾਦਰ ਆਪਣੇ ਸੰਨਿਆਸੀ ਹੋਣ ਦੇ ਲੋਭ ਵਿਚ ਹੈ। ਗੁਰੂ ਗੋਬਿੰਦ ਸਿੰਘ ਜੀ ਉਸ ਨਾਲ ਗੱਲ ਬਾਤ ਕਰਦੇ ਹਨ ਅਤੇ ਉਸ ਨੂੰ ਸਮਝਾਉਂਦੇ ਹਨ ਕਿ ਉਹ ਧਰਮ ਦੀ ਪਾਲਣਾ ਕਰੇ, ਮਾਨਵਤਾ ਦੀ ਸੇਵਾ ਕਰੇ। ਗੁਰੂ ਸਾਹਿਬ ਉਸ ਨੂੰ ਧਰਮ ਦੀ ਸਿਖਿਆ ਦਿੰਦੇ ਹਨ ਅਤੇ ਉਸ ਨੂੰ ਆਦੇਸ਼ ਦਿੰਦੇ ਹਨ ਕਿ ਉਹ ਧਰਮ ਦੀ ਪੁਸ਼ਟੀ ਕਰੇ, ਤਿਆਗ ਦਾ ਮਾਰਗ ਛੱਡ ਕੇ ਇਕ ਸਿੱਧੇ ਮਾਰਗ ਤੇ ਆਵੇ। ਫੇਰ ਧਰਮ ਦੀ ਪਰਿਭਾਸ਼ਾ ਦਿਤੀ ਗਈ ਹੈ, ਉਸ ਪਸ਼ਚਾਤ ਵਾਦ-ਵਿਵਾਦ ਹੁੰਦਾ ਹੈ ਕਿ ਜ਼ਿੰਮੇਵਾਰੀ ਕੀ ਹੈ, ਚੰਗੇ ਠੀਕ ਕਰਮ ਕੀ ਹਨ, ਕੀ ਵਿਅਰਥ ਹੈ, ਅਹਿੰਸਾ ਕੀ ਹੈ, ਫੇਰ ਸ਼ਾਂਤੀ ਪਸੰਦ ਤਿਆਗੀਆਂ ਅਤੇ ਸੰਤ ਸਿਪਾਹੀਆਂ ਵਿਚ ਅਹਿੰਸਾ ਤੇ ਚਰਚਾ ਹੁੰਦੀ ਹੈ। ਅੰਤ ਵਿਚ ਬੰਦਾ ਬਹਾਦਰ ਗੁਰੂ ਸਾਹਿਬ ਦੀ ਗੱਲ ਮੰਨ ਜਾਂਦਾ ਹੈ ਪਰ ਉਸ ਨੂੰ ਇਸ ਗੱਲ ਤੇ ਵਿਸ਼ਵਾਸ਼ ਨਹੀਂ ਆਉਂਦਾ ਕਿ ਉਹ ਮਾਨਵਤਾ ਦੀ ਤਕਦੀਰ ਬਦਲ ਸਕਦਾ ਹੈ। ਗੁਰੂ ਗੋਬਿੰਦ ਸਿੰਘ ਜੀ ਉਸ ਨੂੰ ਸਮਝਾਉਂਦੇ ਹਨ ਕਿ ਇਸ ਤਰ੍ਹਾਂ ਹੋ ਸਕਦਾ ਹੈ, ਰਾਮ ਚੰਦਰ ਜੀ ਨੇ ਕੀਤਾ ਹੈ, ਗੁਰੂ ਨਾਨਕ ਦੇਵ ਜੀ ਨੇ ਕੀਤਾ ਹੈ। ਗੁਰੂ ਸਾਹਿਬ ਬੰਦੇ ਨੂੰ ਸਮਝਾਉਂਦੇ ਹਨ ਕਿ ਇਹ ਲੜਾਈ ਅਧਰਮ ਦੇ ਵਿਰੁੱਧ ਹੈ ਇਹ ਕਿਸੇ ਵੀ ਇਕ ਦੇਸ਼ ਕੌਮ, ਇਕ ਸੰਪਰਦਾ ਦੇ ਵਿਰੁੱਧ ਨਹੀਂ ਹੈ। ਇਹ ਸਭ ਕੁਝ ਗੁਰੂ ਸਾਹਿਬ ਬੰਦੇ ਬਹਾਦਰ ਨੂੰ ਖੋਲ੍ਹ ਕੇ ਦਸਦੇ ਹਨ। ਉਸ ਦੇ ਉਪਰਾਂਤ ਗੁਰੂ ਸਾਹਿਬ ਉਸ ਨੂੰ ਦ੍ਵੈਤਵਾਦ ਅਤੇ ਅਦ੍ਵੈਤਵਾਦ ਬਾਰੇ ਸਮਝਾਉਂਦੇ ਹਨ। ਮਨੋਵਿਗਿਆਨਕ ਸ਼ਕਤੀਆਂ ਬਾਰੇ ਉਸ ਨੂੰ ਸਮਝਾਉਂਦੇ ਹਨ ਕਿ ਰਿਧੀਆਂ ਸਿੱਧੀਆਂ 'ਆਤਮ ਮਾਰਗ' ਤੇ ਇਕ ਬਹੁਤ ਵੱਡਾ ਬਾਧਾ ਹਨ, ਇਨ੍ਹਾਂ ਵਿਚ ਪੈ ਕੇ ਤੁਸੀਂ ਅਧਿਆਤਮਵਾਦ ਤੋਂ ਹਟ ਜਾਂਦੇ ਹੋ ਤੇ ਉਸ ਉਚੇ ਮਾਰਗ ਤੇ ਨਹੀਂ ਚਲ ਸਕਦੇ। ਇਨ੍ਹਾਂ ਸਭ ਗੱਲਾਂ ਦਾ ਤੱਤ ਗੁਰੂ ਸਾਹਿਬ ਉਸ ਨੂੰ ਦਸਦੇ ਹਨ। ਫੇਰ ਇਹ ਦਸਦੇ ਹਨ ਕਿ ਗੁਰੂ ਦੀ ਕੀ ਮਹੱਤਤਾ ਹੈ, ਗੁਰੂ ਮਰਿਆਦਾ ਕੀ ਹੈ, ਗੁਰੂ ਪਰੰਪਰਾ ਕੀ ਹੈ, ਅੰਮ੍ਰਿਤ ਛਕਣਾ ਇਤਿਆਦਿ ਇਹ ਸਭ ਖੋਲ੍ਹ ਕੇ ਗੁਰੂ ਸਾਹਿਬ ਉਸ ਨੂੰ ਦਸਦੇ ਹਨ। ਫੇਰ ਦੇਵੀ ਦੇਵਤੇ ਤੇ ਵਾਹਿਗੁਰੂ ਦੇ ਨਾਮ ਦਾ ਵਰਨਣ ਗੁਰੂ ਸਾਹਿਬ ਕਰਦੇ ਹਨ। ਅੰਤ ਵਿਚ ਬੰਦਾ ਬਹਾਦਰ ਆਪਣਾ ਆਸ਼ਰਮ ਛੱਡਣ ਨੂੰ ਤਿਆਰ ਹੋ ਜਾਂਦਾ ਹੈ ਤੇ ਸੰਸਾਰ ਵਿਚ ਨਿਸ਼ਕਾਮ ਹੋ ਕੇ ਵਿਚਰਦਾ ਹੈ, ਨਿਸੁਆਰਥ ਹੋ ਕੇ ਸੇਵਾ ਕਰਦਾ ਹੈ। ਉਹ ਪੂਰੀ ਤਰ੍ਹਾਂ ਆਤਮ ਸਮਰਪਣ ਕਰ ਦਿੰਦਾ ਹੈ ਤੇ ਗੁਰੂ ਨਾਨਕ ਦੇ ਘਰ ਦੀ ਮਰਿਆਦਾ ਨੂੰ ਪ੍ਰਵਾਨ ਕਰਦਾ ਹੈ। ਗੁਰੂ ਗੋਬਿੰਦ ਸਿੰਘ ਜੀ ਉਸ ਨੂੰ ਸਿੰਘ ਸਜਾਉਂਦੇ ਹਨ।

ਇਸ ਪੁਸਤਕ ਦਾ ਮੰਤਵ ਹੈ ਕਿ ਜਿਹੜੇ ਆਤਮਕ ਸੋਝੀ ਰਖਦੇ ਹਨ, ਉਨ੍ਹਾਂ ਦੀ ਇਹ ਜ਼ਿੰਮੇਵਾਰੀ ਬਣ ਜਾਂਦੀ ਹੈ ਕਿ ਉਹ ਸੰਸਾਰ ਦੇ ਪ੍ਰਾਣੀਆਂ ਦੀ ਸਹਾਇਤਾ ਕਰਨ। ਨਿਸ਼ਕਾਮ ਸੇਵਾ, ਮਾਨਵਤਾ ਦੀ ਸੇਵਾ ਆਤਮਕ ਅਭਿਆਸ ਹੈ। ਸੇਵਾ, ਸਿਮਰਨ, ਪ੍ਰੇਮ ਇਹ ਸਿੱਖ ਮਜ਼ਹਬ ਦੇ ਤਿੰਨ ਥੰਮ ਹਨ। ਜੇ ਸਾਰੇ ਹੀ ਇਹ ਗੁਣ ਅਪਣਾ ਲੈਣ, ਆਪਣੇ ਜੀਵਨ ਦਾ ਅਧਾਰ ਇਨ੍ਹਾਂ ਨੂੰ ਬਣਾ ਲੈਣ ਬਹੁਤ ਛੇਤੀ ਹੀ ਮਨੁੱਖਤਾ ਦਾ ਫੁੱਲ ਖਿੜ ਜਾਵੇਗਾ। ਮੈਨੂੰ ਪੂਰੀ ਪੂਰੀ ਆਸ ਹੈ ਪਾਠਕਾਂ ਨੂੰ ਇਹ ਪੁਸਤਕ ਬਹੁਤ ਹੀ ਲਾਹੇਵੰਦ, ਜਾਗਰੂਪ ਕਰਨ ਵਾਲੀ ਤੇ ਚਾਨਣ ਰੂਪੀ ਸਿੱਧ ਹੋਵੇਗੀ।

ਪਾਵਨ, ਪੁਰਾਣੇ ਸੋਹਣੇ ਭਾਰਤ ਅੰਦਰ ਇਕ ਪਵਿੱਤਰ ਵਾਰਤਾਲਾਪ ਬਾਰ-ਬਾਰ ਦੋਹਰਾਇਆ ਗਿਆ ਹੈ, ਇਹ ਵਾਰਤਾਲਾਪ ਗੁਰੂ ਗੋਬਿੰਦ ਸਿੰਘ ਸਾਹਿਬ ਮਰਦ ਅਗੰਮੜਾ ਤੇ ਬੰਦਾ ਬਹਾਦਰ ਦਾ ਹੈ, ਇਹ ਉਨ੍ਹਾਂ ਦੀ ਦਾਸਤਾਨ ਕਵਿਤਾ ਵਿਚ ਦੱਸੀ ਗਈ ਹੈ, ਤਾਂ ਜੋ ਇਹ ਆਉਣ ਵਾਲਿਆਂ ਸਮਿਆਂ ਵਿਚ ਟੁੰਬਦਾ ਰਹੇ। ਉਹ ਸੱਚ ਵਿਚ ਵਿਚਰ ਕੇ ਏਕਤਾ ਵਿਚ ਜੁੜੇ ਰਹਿਣ ਇਨ੍ਹਾਂ ਪੂਰਨਿਆਂ ਤੇ ਚਲਦਿਆਂ ਸੇਵਾ, ਸਿਮਰਨ ਤੇ ਸਰਬਤਰ ਦੇ ਪ੍ਰੇਮ ਵਿਚ ਜੁੜੇ ਰਹਿਣ।

L L L L L L L

L L

# ਸ੍ਰੀ 108 ਸੰਤ ਈਸ਼ਰ ਸਿੰਘ ਜੀ ਮਹਾਰਾਜ

*(ਲੜੀ ਜੋੜਨ ਲਈ ਦੇਖੋ, ਦਸੰਬਰ ਅੰਕ, ਪੰਨਾ - 52)*

## ਗਰੇਟ ਯਾਰਡ ਟਾਊਨ

ਦਿਨ ਬੀਤਦੇ ਜਾਂਦੇ ਸਨ ਇਨ੍ਹਾਂ ਦਿਨਾਂ ਵਿਚ ਸੰਤ ਮਹਾਰਾਜ ਨੇ ਕੰਮ ਅਧਿਕ ਤੇਜ਼ ਕਰ ਦਿਤਾ। ਜੋ ਵੀ ਬੇਨਤੀ ਕਰਦਾ, ਉਹ ਉਸ ਨੂੰ ਪ੍ਰਵਾਨ ਕਰ ਲੈਂਦੇ ਕਿ ਮਤੇ ਫਿਰ ਸਮਾਂ ਹੀ ਨਾ ਰਹੇ। ਅਗਸਤ ਦੀ ਤਿੰਨ ਤਰੀਕ ਨੂੰ ਗ੍ਰੇਟ ਯਾਰਡ ਟਾਊਨ ਦੇ ਗੁਰਦਵਾਰੇ ਸੱਤ ਦੀਵਾਨ ਸਜੇ। ਇਹ ਗੁਰਦਵਾਰਾ ਇਕ ਪੁਰਾਣਾ ਚਰਚ ਖਰੀਦ ਕੇ ਬਣਾਇਆ ਹੈ। ਧਰਮ ਇਕ ਧਾਰਾ ਹੈ। ਪੂਜਾ ਦੇ ਸਾਧਨ ਤਾਂ ਬਦਲਦੇ ਹਨ ਪਰ ਮੁਢਲੇ ਤੇ ਬੁਨਿਆਦੀ ਗੁਣ ਇਕੋ ਹੀ ਰਹਿੰਦੇ ਹਨ।

ਇਸ ਪਿਛੋਂ ਰੌ ਚੈਸਟਰ ਕੈਂਪ ਨੂੰ ਸਮਾਂ ਨਹੀਂ ਮਿਲ ਸਕਦਾ ਸੀ ਕਿਉਂਕਿ ਦਸ ਅਗਸਤ ਦਾ ਦਿਨ ਅਰਾਮ ਦਾ ਦਿਨ ਸੀ। ਅਗਲੇ ਦਿਨ ਤੋਂ ਵੂਲਵਰ ਹੈਂਪਟਨ ਪੁੱਜ ਕੇ ਸਰਦਾਰ ਸੁਦਾਗਰ ਸਿੰਘ ਦੇ ਗ੍ਰਹਿ ਨਿਵਾਸ ਰਖ ਕੇ ਉਥੇ ਹੀ ਤੇਰ੍ਹਾਂ ਦੀਵਾਨ ਕਰਨੇ ਸਨ। ਪਰ ਰੌ ਚੈਸਟਰ ਕੈਂਪ ਦੇ ਪ੍ਰਬੰਧਕਾਂ ਨੇ ਨਿਮਰਤਾ ਸਹਿਤ ਤਰਲੇ ਪਾਏ। ਸੰਤ ਜੀ ਮਹਾਰਾਜ ਨੇ ਆਪਣੇ ਆਰਾਮ ਦਾ ਦਿਨ ਵੀ ਇਨ੍ਹਾਂ ਪ੍ਰੇਮੀਆਂ ਨੂੰ ਦੇ ਦਿਤਾ ਤੇ ਸ਼ਾਮ ਦਾ ਦੀਵਾਨ ਇਥੇ ਹੀ ਲਗਾਇਆ ਸੀ।

ਇਥੇ ਨਗਰ ਦੇ ਪ੍ਰੇਮੀ ਸਰਦਾਰ ਕਿਰਪਾਲ ਸਿੰਘ ਜੀ ਨੇ ਸਮਾਪਤੀ ਸਮੇਂ ਕਿਹਾ ਸੀ, "ਅੱਜ ਦੁਨੀਆਂ ਅੰਦਰ ਗਰਜ਼ ਦਾ ਦੌਰ ਚਲ ਹੈ। ਹਰ ਮਨੁੱਖ ਆਪਣੀ ਗਰਜ਼ ਤੇ ਲੋੜ ਹਿਤ ਹੋਰਨਾਂ ਦੀ ਖੁਸ਼ੀ ਤੇ ਆਰਾਮ ਖੋਹਣ ਲਗ ਪਿਆ ਹੈ। ਮਨੁੱਖ ਨੇ ਗਰਜ਼ ਤੇ ਆਪਣੀ ਲੋੜ ਨੂੰ ਇਤਨਾ ਪ੍ਰਬਲ ਤੇ ਮੁੱਖ ਰੱਖਿਆ ਹੈ ਕਿ ਹੋਰ ਮਨੁੱਖਤਾ ਦੀਆਂ ਲੋੜਾਂ ਤੇ ਉਨਤੀ ਪਿਛੇ ਪਾ ਦਿਤੀ ਹੈ, ਪਰ ਧੰਨ ਹਨ ਸੰਤ ਜੀ ਮਹਾਰਾਜ ਜਿਨ੍ਹਾਂ ਨੇ ਸੰਗਤਾਂ ਦੀ ਬੇਨਤੀ ਪ੍ਰਵਾਨ ਕਰਕੇ ਆਪਣਾ ਸੁਖ ਤੇ ਆਰਾਮ ਵੀ ਸੰਗਤ ਦੀ ਭੇਟ ਕਰ ਦਿਤਾ।

ਇਹ ਸੁਣ ਕੇ ਸਿੱਖ ਸੰਗਤਾਂ ਵਿਚ ਕਈ ਸੱਜਣਾਂ ਦੇ ਨੇਤਰ ਹੀ ਸਜਲ ਹੋ ਗਏ ਤੇ ਕਈਆਂ ਨੇ ਦੀਵਾਨ ਅੰਦਰ ਹੀ ਉਠ ਕੇ ਆਪਣੇ ਜੀਵਨ ਅੰਦਰ ਗੁਨਾਹਾਂ ਤੋਂ ਤੋਬਾ ਕੀਤੀ। ਸੰਤ ਮਹਾਰਾਜ ਨੇ ਇਤਨਾ ਹੀ ਕਿਹਾ, "ਗੁਰਮੁਖੋ! ਸਮਾਂ ਕਿਸੇ ਨੂੰ ਮਾਫ ਨਹੀਂ ਕਰਦਾ। ਸਾਡੇ ਪਾਸ ਮਾਲਕ ਦਾ ਦਿਤਾ ਜੋ ਸਮਾਂ ਹੈ ਉਸ ਦੀ ਵੱਧ ਤੋਂ ਵੱਧ ਵਰਤੋਂ ਕਰਨੀ ਤੇ ਉਸ ਨੂੰ ਸਫਲ ਕਰਨਾ ਚਾਹੁੰਦੇ ਹਾਂ। ਕੀ ਪਤਾ ਹੈ ਸਮਾਂ ਫਿਰ ਹੋਰ ਕੰਮ ਕਰਨ ਦਾ ਮੌਕਾ ਹੀ ਨਾ ਦੇਵੇ। ਇਹ ਸਰੀਰ ਸੰਗਤਾਂ ਦੀ ਭੇਟ ਹੈ ਤੇ ਅਸੀਂ ਸੰਗਤਾਂ ਦੀ ਸੇਵਾ ਹਿਤ ਜ਼ਿਆਦਾ ਤੇ ਲੰਬਾ ਸਮਾਂ ਦੇਣਾ ਚਾਹੁੰਦੇ ਹਾਂ ਤਾਂ ਕਿ ਕਲ੍ਹ ਨੂੰ ਤੁਸੀਂ ਯਾਦ ਕਰੋ ਕਿ ਕੋਈ ਇਥੇ ਸਾਡੇ ਕੋਲ ਬੈਠ ਕੇ ਸਾਡੇ ਨਾਲ ਬਚਨ ਕਰਦਾ ਹੁੰਦਾ ਸੀ।

ਵੂਲਵਰ ਹੈਂਪਟਨ ਨੂੰ ਜਾਣ ਦੀਆਂ ਤਿਆਰੀਆਂ ਨੇ ਈਸਟਰਨ ਲੰਦਨ ਦੇ ਪ੍ਰੇਮੀਆਂ ਨੂੰ ਇਤਨੀ ਘਾਟ ਅਨੁਭਵ ਕਰਾਈ ਕਿ ਕਈ ਪ੍ਰੇਮੀ ਅੱਖਾਂ ਵਿਚ ਜਲ ਵਹਾਈ ਜਾਂਦੇ ਸਨ। ਸਰਦਾਰ ਈਸ਼ਰ ਸਿੰਘ ਕਲਸੀ ਦੇ ਪਰਿਵਾਰ ਦੇ ਕਈ ਸੱਜਣ ਤਾਂ ਰੋਣ ਤੋਂ ਰੁਕਦੇ ਹੀ ਨਹੀਂ ਸਨ। ਕਲਸੀ ਸਾਹਿਬ ਅਨੁਭਵ ਕਰਦੇ ਸਨ ਕਿ ਪਤਾ ਨਹੀਂ ਕਿਉਂ ਉਨ੍ਹਾਂ ਦੀ ਆਤਮਾ ਕਹਿੰਦੀ ਸੀ ਕਿ ਇਨ੍ਹਾਂ ਨੂੰ ਹੈਂਪਟਨ ਜਾਣੋਂ ਰੋਕ ਲੈ, ਵਰਨਾ ਫਿਰ ਸਮਾਂ ਹੀ ਨਹੀਂ ਆਵੇਗਾ।

ਸਰਦਾਰ ਈਸ਼ਰ ਸਿੰਘ ਜੀ ਕਲਸੀ ਦੇ ਘਰੋਂ ਚੱਲ ਕੇ ਸੰਗਤਾਂ ਦਾ ਵੱਡਾ ਕਾਫਲਾ ਸਰਦਾਰ ਸੁਦਾਗਰ ਸਿੰਘ ਰੂਮੀ ਦੀ ਕੋਠੀ 61 ਕਰੋਦਰ ਰੋਡ ਵਿਖੇ ਵੂਲਵਰ ਹੈਮਪਟਨ ਆ ਗਿਆ। ਸਾਰੇ ਪਰਿਵਾਰ ਨੇ ਪੂਰਨ ਭਾਵਨਾ ਤੇ ਸਤਿਕਾਰ ਸਹਿਤ ਸੰਤ ਮਹਾਰਾਜ ਦਾ ਸਤਿਕਾਰ ਕੀਤਾ। ਸੰਤ ਜੀ ਮਹਾਰਾਜ ਨੇ ਅਰਾਮ ਛੱਡ ਕੇ ਦੂਸਰੇ ਹੀ ਦਿਨ 13-8-75 ਐਕਟੇਵੀਜ਼ ਸੈਂਟਰਲ ਹਾਲ ਮੈਡਰ ਸਟਰੀਟ ਵਿਖੇ ਦੀਵਾਨ ਅਰੰਭ ਕਰ ਦਿਤੇ।

## ਧੁਰ ਤੋਂ ਵਾਪਸ ਮੋੜਾ ਪਵਾਇਆ

ਲੰਦਨ ਵਿਖੇ ਰਹਿੰਦੇ ਸੰਤ ਮਹਾਰਾਜ ਦੇ ਸਾਮ੍ਹਣੇ ਹੀ ਇਕ

ਭਿਆਨਕ ਹਾਦਸਾ ਹੋਇਆ। ਇਕ ਦਿਨ ਸੇਵਾ ਅੰਦਰ ਲੱਗੀ ਦੰਪਤੀ ਸਰਦਾਰ ਈਸ਼ਰ ਸਿੰਘ ਇਆਲੀ ਦੀ ਪਤਨੀ ਨੇ ਬਾਹਰ ਹੱਲਾ ਗੁਲਾ ਸੁਣਿਆ। ਜਦੋਂ ਬਾਹਰ ਪੁਜੇ ਤਦ ਪਤਾ ਲੱਗਾ ਕਿ ਉਨ੍ਹਾਂ ਦੀ ਬੱਚੀ ਬੁਰੀ ਤਰ੍ਹਾਂ ਜ਼ਖਮੀ ਹੋ ਕੇ ਬੇਸੁਧ ਪਈ ਹੈ। ਕਲਸੀ ਸਾਹਿਬ ਨੇ ਫੋਨ ਕਰਕੇ ਹਸਪਤਾਲ ਦੀ ਗੱਡੀ ਮੰਗਵਾਈ। ਉਹ ਸਮਝਦੇ ਸਨ ਕਿ ਬੱਚੀ ਹੁਣ ਨਹੀਂ ਬਚ ਸਕਦੀ। ਪਰ ਸੰਤ ਜੀ ਮਹਾਰਾਜ ਨੇ ਫੁਰਮਾਇਆ, "ਪ੍ਰਭੁ ਭਾਵੈ ਬਿਨ ਸਾਸੁ ਤੇ ਰਾਖੈ॥' ਬੱਚੀ ਨੂੰ ਹਸਪਤਾਲ ਲੈ ਜਾਓ। ਡਾਕਟਰਾਂ ਦੀ ਰਾਏ ਸੀ ਕਿ ਕੇਸ ਸੀਰੀਅਸ ਹੈ। ਪਰ ਨਾ ਉਮੀਦ ਹੋਣ ਦੀ ਕੋਈ ਗੱਲ ਨਹੀਂ। ਘੱਟੋ ਘੱਟ ਇਕ ਰਾਤ ਤਾਂ ਅਜ਼ਮਾਇਸ਼ ਕਰਨੀ ਹੀ ਪਵੇਗੀ। ਫਿਰ ਸਾਡੀ ਗੁੱਡੀ ਨੂੰ ਕੋਈ ਮਾਰ ਨਹੀਂ ਸਕਦਾ। ਮਰਨਾ ਹੁੰਦਾ ਤਾਂ ਉਥੇ ਹੀ ਮਰ ਜਾਂਦੀ। ਕਲਸੀ ਦੇ ਘਰੋਂ ਬੀਬੀ ਨੇ ਪੂਰੇ ਭਰੋਸੇ ਨਾਲ ਕਿਹਾ ਸੀ। ਦੂਸਰੇ ਦਿਨ ਓਪਰੇਸ਼ਨ ਟੀਕੇ ਤੇ ਦਵਾਈਆਂ ਦੇਣ ਪਿਛੋਂ ਅੱਖ ਖੁਲ੍ਹੀ। ਤਦ ਕਹਿ ਉਠੀ "ਮੰਮੀ ਤੁਸੀਂ ਇਥੇ ਕੀ ਕਰਦੇ ਹੋ? ਮਹਾਰਾਜ ਕਿਥੇ ਹਨ? ਉਨ੍ਹਾਂ ਕੋਲ ਜਾਓ, ਮੈਂ ਠੀਕ ਹਾਂ।"

ਸੰਤ ਮਹਾਰਾਜ ਨੇ ਕੇਵਲ ਇਕ ਹੀ ਗੱਲ ਕਹੀ ਸੀ ਕਿ ਬੱਚੀ ਨੂੰ ਕੋਈ ਹੋਰ ਚੀਜ਼ ਨਹੀਂ ਦੇਣੀ ਸਗੋਂ ਸਬਜ਼ੀਆਂ ਦਾ ਜੂਸ ਤੇ ਫਲਾਂ ਦਾ ਰਸ ਹੀ ਦਿਓ। ਜਦੋਂ ਬੀਬੀ ਨੇ ਦੱਸਿਆ ਕਿ ਡਾਕਟਰ ਤੇ ਨਰਸਾਂ ਮੀਟ ਤੇ ਸ਼ੋਰਬਾ ਅੰਡਾ ਦੇਣ ਲਈ ਜ਼ੋਰ ਦਿੰਦੇ ਹਨ ਪਰ ਬੱਚੀ ਇਹ ਚੀਜ਼ਾਂ ਧਾਰਮਕ ਜਜ਼ਬੇ ਦੇ ਤਹਿਤ ਖਾਣ ਨੂੰ ਤਿਆਰ ਨਹੀਂ ਸੀ। ਸੰਤ ਜੀ ਮਹਾਰਾਜ ਨੇ ਸੁਤੇ ਹੀ ਫੁਰਮਾਇਆ, ਜਿਸ ਨੇ ਉਸ ਬੱਚੀ ਨੂੰ ਦਰਗਾਹ ਤੋਂ ਵਾਪਸ ਲੈ ਆਂਦਾ ਹੈ ਉਹ ਦੁਨਿਆਵੀ ਜੀਵਨ ਦੀਆਂ ਮੁਸ਼ਕਲਾਂ ਵੀ ਹੱਲ ਕਰ ਦੇਵੇਗਾ। ਤੁਹਾਨੂੰ ਫਿਕਰ ਕਰਨ ਦੀ ਲੋੜ ਨਹੀਂ, ਤੁਸੀਂ ਉਸ ਨੂੰ ਮਾਲਕ ਦੀ ਸਪੁਰਦਾਰੀ ਵਿਚ ਛੱਡੋ, ਉਹ ਸਮਰੱਥ ਹੈ। ਹੱਡੀਆਂ ਦੀ ਪੀੜ ਤੇ ਹੋਰ ਤਕਲੀਫਾਂ ਵੀ ਦੂਰ ਹੋ ਜਾਣਗੀਆਂ। ਤੀਸਰੇ ਦਿਨ ਤਾਂ ਡਾਕਟਰ ਵੀ ਹੈਰਾਨ ਹੋਏ ਕਿ ਬੱਚੀ ਦੀ ਸਿਹਤ ਬਿਲਕੁਲ ਹੀ ਠੀਕ ਸੀ ਤੇ ਉਸ ਦੇ ਦੰਦਾਂ ਦੀ ਪੀੜ, ਹੱਡੀਆਂ ਦੀ ਚੀਸ ਤੇ ਫਿਰ ਹੋਰ ਕੋਈ ਵੀ ਮਾੜਾ ਅਸਰ ਸਰੀਰ ਪਰ ਨਹੀਂ ਸੀ ਦਿਸਦਾ। ਇਸ ਦਾ ਅਸਰ ਇਹ ਹੋਇਆ ਕਿ ਜਿਸ ਨੇ ਵੀ ਸੁਣਿਆ, ਉਹ ਪਾਵਨ ਪੁਰਖਾਂ ਦੀ ਸੰਗਤ ਵਲ ਭੱਜ ਤੁਰਿਆ। ਮਾਨੋ ਮੁਰਦਾ ਰੂਹਾਂ ਵਿਚ ਜਾਨ ਗਈ।

## ਇਕ ਹੋਰ ਬਖਸ਼ਿਸ਼

ਸਰਦਾਰ ਚੰਨਣ ਸਿੰਘ ਨਸਰਾਲਾ ਇਕ ਰਬੜ ਫੈਕਟਰੀ ਵਿਚ ਨੌਕਰ ਸੀ। ਉਸ ਨੇ ਸਾਰੀ ਆਮਦਨ ਅਰਾਮ ਐਸ਼ ਦੀ ਭੇਟ ਕਰ ਦਿਤੀ। ਜੇਕਰ ਟੈਕਸ ਪੂਰਾ ਦੇਵੇ ਤਦ ਸਭ ਕੁਝ ਹੀ ਕੁਰਕ ਹੋ ਕੇ ਵੀ ਨਹੀਂ ਬਚਦਾ ਸੀ। ਉਸ ਨੂੰ ਨੋਟਿਸ ਮਿਲਿਆ ਤੇ ਉਸ ਨੇ ਗਲਤ ਬਿਆਨ ਦੇ ਕੇ ਬਚਣਾ ਚਾਹਿਆ ਪਰ ਨਹੀਂ ਬਚ ਸਕਿਆ।

ਉਸ ਨੇ ਸਰਦਾਰ ਉਜਾਗਰ ਸਿੰਘ ਦੀ ਕੋਠੀ ਪੁੱਜ ਕੇ ਬੇਨਤੀ ਕੀਤੀ, "ਮਹਾਰਾਜ ਮੈਂ ਇਕ ਗੁਨਾਹਗਾਰ ਹਾਂ ਪਰ ਅੱਗੇ ਨੂੰ ਤੋਬਾ ਕਰਦਾ ਹਾਂ, ਮੇਰੇ ਪਰ ਤਰਸ ਕਰੋ। ਸੰਤ ਮਹਾਰਾਜ ਨੇ ਕਿਹਾ, "ਇੰਗਲੈਂਡ ਵਿਚ ਝੂਠ ਬੁਰਾ ਹੈ ਤੇ ਲੋਕ ਵਿਵਹਾਰ ਜ਼ਰੂਰ ਸੱਚ ਦਾ ਕਰਦੇ ਹਨ। ਫਿਰ ਅਸੀਂ ਜੋ ਸਤਿ ਧਰਮ ਦੇ ਪਹਿਰੇਦਾਰ ਹਾਂ, ਉਹ ਤੈਨੂੰ ਝੂਠ ਬੋਲ ਕੇ ਬਚ ਜਾਣ ਦਾ ਰਾਹ ਕਿਵੇਂ ਦਸ ਸਕਦੇ ਹਾਂ?" ਉਹ ਧਾਹਾਂ ਮਾਰ ਕੇ ਰੋ ਪਿਆ ਤੇ ਕਿਹਾ, "ਮਹਾਰਾਜ! ਮੈਂ ਬਰਬਾਦ ਹੋ ਜਾਵਾਂਗਾ, ਮਿਹਰ ਕਰੋ। ਗੁਰੂ ਦੇ ਵਾਸਤੇ ਮੈਨੂੰ ਬਚਾ ਲਵੋ।" ਸੰਤ ਮਹਾਰਾਜ ਦਰੱਵ ਉਠੇ ਤੇ ਕਿਹਾ, "ਧਰਮ ਦੇ ਰਾਹ ਚੱਲੋ, ਫਿਰ ਗੁਰੂ ਮਿਹਰ ਕਰੇਗਾ। ਤੁਸੀਂ ਸੰਬੰਧਤ ਅਫਸਰ ਕੋਲ ਜਾਉ ਤੇ ਸੱਚੋ ਸੱਚ ਕਹਾਣੀ ਦੱਸੋ। ਫਿਰ ਸੱਚ ਬੋਲ ਕੇ ਜੇਕਰ ਸਜ਼ਾ ਵੀ ਖਾਉਗੇ ਤਦ ਤੁਸੀਂ ਆਪਣੀ ਹੀ ਦਰਗਾਹ ਅੰਦਰ ਹੋਰ ਝੂਠੇ ਨਹੀਂ ਹੋਵੋਗੇ।" ਇਸ ਨੇ ਪਤਾ ਨਹੀਂ ਨਿਸ਼ਚੇ ਕਰਕੇ ਜਾਂ ਫਿਰ ਹੋਰ ਚਾਰਾ ਨਾ ਤਕ ਕੇ ਸੰਤ ਮਹਾਰਾਜ ਦੇ ਬਚਨਾਂ ਤੇ ਭਰੋਸਾ ਕਰਕੇ ਸੱਚੋ ਸੱਚ ਹੀ ਜਾ ਦਸਿਆ ਤੇ ਅਫਸਰ ਨੂੰ ਟੈਕਸ ਦੀ ਮਾਫੀ ਜਾਂ ਕਿਸ਼ਤਾਂ ਕਾਇਮ ਕਰਨ ਦੀ ਅਪੀਲ ਕੀਤੀ। ਸਾਰੀ ਗੱਲ ਸੁਣ ਕੇ ਉਸ ਦੇ ਵੱਡੇ ਅਫਸਰ ਨੇ ਕਿਹਾ, "ਪਤਾ ਨਹੀਂ ਕਿਉਂ ਮੇਰੀ ਜ਼ਮੀਰ ਕਹਿੰਦੀ ਹੈ ਕਿ ਮੈਂ ਤੈਨੂੰ ਮੁਆਫ ਕਰ ਦਿਆਂ ਪਰ ਕਾਰਨ ਮੈਂ ਆਪ ਵੀ ਨਹੀਂ ਜਾਣਦਾ। ਜਾਉ ਪਿਛਲਾ ਸਾਰਾ ਹਿਸਾਬ ਮੁਆਫ ਤੇ ਅੱਗੇ ਨੂੰ ਸੱਚ ਦੱਸਣ ਦੀ ਆਦਤ ਪਾਉ।"

ਜਦੋਂ ਅਫਸਰ ਨੂੰ, ਇਸ ਨੂੰ ਰਾਏ ਦੇਣ ਤੇ ਸੱਚ ਬੋਲਣ ਦਾ ਉਪਦੇਸ਼ ਦੇਣ ਵਾਲੀ ਪਾਵਨ ਮਹਾਨ ਆਤਮਾ ਬਾਰੇ ਪਤਾ ਲੱਗਾ ਤਦ ਇਸ ਨੇ ਦੂਰੋਂ ਹੀ ਉਨ੍ਹਾਂ ਨੂੰ ਪ੍ਰਣਾਮ ਕੀਤਾ।

## ਇਆਲੀ ਬਾਰੇ

ਸਰਦਾਰ ਪ੍ਰੀਤਮ ਸਿੰਘ ਸੰਤ ਮਹਾਰਾਜ ਦੇ ਦੀਦਾਰੀ ਦੀਵਾਨਿਆਂ ਵਿਚੋਂ ਸੀ। ਉਹ ਹਰ ਸਮੇਂ ਹਾਜ਼ਰ ਰਹਿੰਦਾ। ਸੰਤ ਮਹਾਰਾਜ ਦੀ ਸੇਵਾ ਟਹਿਲ ਦੇ ਨਾਲ ਹੀ ਹਰ ਸਮੇਂ ਦੇ ਬਚਨਾਂ ਨੂੰ ਨੋਟ ਕਰਦਾ ਸੀ, ਭਾਵੇਂ ਉਹ ਬਚਨ ਕਿਧਰੇ ਚਾਲੇ ਪਾਉਣ ਸਮੇਂ ਹੋਣ। ਦੀਵਾਨ ਦੀ ਸਮਾਪਤੀ ਸਮੇਂ ਖਾਸ ਪ੍ਰੇਮੀਆਂ ਦੇ ਪ੍ਰੇਮ ਵਸ ਹੋ ਕੇ ਜੋ ਬਚਨ ਸੁਭਾਵਿਕ ਹੀ ਮੂੰਹੋਂ ਨਿਕਲਣ, ਉਹ ਵੀ ਨੋਟ ਕਰਦਾ ਰਹਿੰਦਾ ਸੀ। ਸੰਤ ਜੀ ਮਹਾਰਾਜ ਬਾਰੇ ਉਸ ਨੂੰ ਨਿਸ਼ਚਾ ਸੀ ਕਿ ਉਹ ਕੋਈ ਵੱਡੀ ਮਹਾਨ ਕਾਰਵਾਈ ਦਾ ਪ੍ਰਗਟਾਵਾ ਕਰਨ ਵਾਲੇ ਹਨ। ਜਿਸ ਤਰ੍ਹਾਂ ਸੰਤ ਜੀ ਮਹਾਰਾਜ ਦਾ ਬਰਬਰ ਟਾਊਨ ਵਿਚ ਦੀਵਾਨਾਂ ਦੇ ਅਰੰਭ ਪਿਛੋਂ ਇਕ ਦਿਨ ਕੁਰਸੀ ਸਮੇਂ ਕਿਸੇ ਖਾਸ ਡਾਕਟਰ ਜਾਂ ਫਿਰ ਵਕੀਲ ਦਾ ਪਤਾ ਕਰਨ ਲਈ ਕਿਹਾ।

1. ਜੇਕਰ ਕੋਈ ਅਚਾਨਕ ਹੀ ਚੜ੍ਹਾਈ ਕਰ ਜਾਵੇ ਤਦ ਸਰੀਰ ਦੇ ਬਾਹਰ ਜਾਣ ਤੇ ਕੋਈ ਰੋਕ ਤਾਂ ਨਹੀਂ ਹੈ?

2. ਕੀ ਕੁਦਰਤੀ ਮੌਤ ਹੋ ਜਾਣ ਪਰ ਵੀ ਡਾਕਟਰੀ ਮੁਆਇਨਾ ਤੇ ਦੇਖ ਭਾਲ ਜ਼ਰੂਰੀ ਹੈ।

3. ਬਾਹਰ ਲੈ ਜਾਣ ਵਾਲੇ ਸਰੀਰ ਦਾ ਕੀ ਇੰਤਜ਼ਾਮ ਕਰਨਾ ਪੈਂਦਾ ਹੈ?

4. ਬਕਸਾ ਜੋ ਸਰੀਰ ਨੂੰ ਲੈ ਕੇ ਜਾਣ ਹਿਤ ਬਣਦਾ ਹੈ, ਉਸ ਤੇ ਕਿਤਨਾ ਖਰਚ ਆਉਂਦਾ ਹੈ ਤੇ ਉਹ ਕਿੰਨੇ ਚਿਰ ਵਿਚ ਬਣ ਜਾਂਦਾ ਹੈ।

5. ਲੰਦਨ ਦੇ ਚੌਹੀਂ ਪਾਸੀਂ ਮਹਾਨ ਸਾਗਰ ਦੀ ਖਾਈ ਹੈ, ਉਸ ਉਪਰ ਜਲ ਪ੍ਰਵਾਹ ਹੋ ਸਕਦਾ ਹੈ ਪਰ ਹਿੰਦੁਸਤਾਨ ਵਿਚ ਸੰਗਤਾਂ ਦਰਸ਼ਨ ਮੇਲੇ ਤੋਂ ਵਾਂਝੀਆਂ ਰਹਿਣਗੀਆਂ।

6. ਬਿਭੌਰ ਸਾਹਿਬ, ਕਲਗੀਧਰ ਜੀ ਦਾ ਤਪ ਸਥਾਨ, ਜਿਥੇ ਉਨ੍ਹਾਂ ਚੌਪਈ ਦਾ ਉਚਾਰਨ ਕੀਤਾ ਸੀ, ਉਸ ਪਾਸ ਨਦੀ ਦਾ ਬੇਟ ਕਾਫੀ ਡੂੰਘਾ ਹੈ, ਉਥੇ ਸੰਤ ਜਵਾਲਾ ਸਿੰਘ ਜੀ ਮਹਾਰਾਜ ਹਰਖੋਵਾਲ ਦਾ ਜਲ ਪ੍ਰਵਾਹ ਹੋਇਆ ਹੈ। ਉਹ ਥਾਂ ਸੰਗਤਾਂ ਨੂੰ ਠੀਕ ਰਹੇਗੀ। ਸਤਿਲੁਜ ਹਰੀਕੇ ਪੱਤਣ ਪਾਣੀ ਬੜਾ ਥੋੜ੍ਹਾ ਹੈ।

7. ਜੇਕਰ ਲੋੜ ਪਈ ਤਦ ਚਰਨਜੀਤ ਸਿੰਘ ਹੋਰਾਂ ਨੂੰ ਦਿੱਲੀ ਤੋਂ ਤਾਰ ਰਾਹੀਂ ਵੀ ਸਦ ਸਕਦੇ ਹੋ। ਉਹ ਆਪ ਹੀ ਸਾਰਾ ਪ੍ਰਬੰਧ ਕਰ ਲਵੇਗਾ।

8. ਇਥੋਂ ਸਰੀਰ ਲੈ ਜਾਣ ਦੇ ਸਾਰੇ ਹੀ ਕਾਗਜ਼ ਡਾਕਟਰੀ ਸਲਾਹ ਮਸ਼ਵਰਾ, ਇਹ ਡਾਕਟਰ ਪ੍ਰੀਤਮ ਸਿੰਘ ਜੀ ਕਰ ਲੈਣਗੇ, ਉਨ੍ਹਾਂ ਨੂੰ ਸਾਰੀ ਖਬਰ ਹੈ।

9. ਡੇਰੇ ਬਾਰੇ ਸੋਚਣ ਦੀ ਲੋੜ ਨਹੀਂ, ਸੰਤ ਕਿਸ਼ਨ ਸਿੰਘ ਜੀ ਬੈਠੇ ਹਨ, ਉਹ ਆਪ ਹੀ ਸੰਭਾਲ ਲੈਣਗੇ।

ਇਹ ਬਚਨ ਇਆਲੀ ਸਾਹਿਬ ਨੇ ਨੋਟ ਕੀਤੇ ਜੋ ਵੱਖ ਵੱਖ ਤਾਰੀਖਾਂ ਸਮੇਂ ਤੇ ਫਿਰ ਸੰਤ ਜੀ ਮਹਾਰਾਜ ਨੇ ਆਪਣੇ ਹੀ ਨਿਰਾਲੇ ਨਿਰਲੇਪ ਢੰਗ ਨਾਲ ਕਹੇ ਸਨ। ਉਹ ਜਾਣੋ ਜਾਣਕਾਰ ਸੀ ਕਿ ਕੁਝ ਹੋਣ ਵਾਲਾ ਹੈ। ਪਰ ਉਹ ਜਦੋਂ ਹੋਇਆ, ਉਹ ਗਰੀਬ ਵੀ ਧੋਖਾ ਖਾ ਗਿਆ।

### ਤੇਰਾਂ ਦਾ ਮਨਹੂਸ ਹਿੰਦਸਾ

ਸਰਦਾਰ ਸੁਦਾਗਰ ਸਿੰਘ ਦੇ ਘਰ ਪੁੱਜ ਕੇ ਸੰਤ ਜੀ ਮਹਾਰਾਜ ਨੇ ਸਾਰਾ ਰਵੱਈਆ, ਗੱਲਬਾਤ ਤੇ ਮਨੋਬਿਰਤੀ ਹੀ ਬਦਲ ਦਿਤੀ। ਉਹ ਘੱਟ ਤੋਂ ਘੱਟ ਬੋਲਦੇ ਤੇ ਜਦੋਂ ਬੋਲਦੇ ਤਾਂ ਫੁਰਮਾਂਦੇ ਸਨ।

"ਵਾਹ ਉਸ ਦੀ ਰਚਨਾ - ਕੋਈ ਆਉਂਦਾ ਹੈ ਕੋਈ ਜਾ ਰਿਹਾ ਹੈ ਪਰ ਉਸ ਕਰਤੇ ਦੀ ਮਹਾਨਤਾ ਵਿਚ ਕੀ ਫਰਕ ਪੈ ਜਾਏਗਾ?"

ਇਕ ਵਾਰੀ ਬੈਠੇ ਬੈਠੇ ਕਹਿ ਉਠੇ, ਛੋਟੇ ਸੰਤਾਂ ਨੇ ਸਾਨੂੰ ਕਦੇ ਵੀ ਕਿਧਰੇ ਜਾਣ ਤੋਂ ਨਹੀਂ ਰੋਕਿਆ। ਉਹ ਇਸ ਵਾਰੀ ਬਹੁਤ ਹੀ ਉਦਾਸ ਹੋ ਚੁੱਕੇ ਸਨ। ਉਨ੍ਹਾਂ ਦੀਆਂ ਗੱਲਾਂ ਵਿਚੋਂ ਬਿਰਹੋਂ ਤੇ ਵਿਛੋੜੇ ਦੀਆਂ ਚੀਸਾਂ ਪ੍ਰਤੱਖ ਹੀ ਪ੍ਰਤੀਤ ਦਿੰਦੀਆਂ ਸਨ।

ਛੇਵੇਂ ਮਹੀਨੇ ਕਾਫੀ ਦਿਨ ਪਹਿਲਾਂ ਡੇਰੇ ਤੋਂ ਤਾਰ ਪੁੱਜੀ ਕਿ ਸੰਤ ਭਗਵਾਨ ਸਿੰਘ ਜੀ ਮਹਾਰਾਜ ਚੜ੍ਹਾਈ ਕਰ ਗਏ ਹਨ। ਤਾਰ ਨੂੰ ਪੜ੍ਹ ਕੇ ਸੰਤ ਮਹਾਰਾਜ ਕਾਫੀ ਦੇਰ ਚੁੱਪ ਹੀ ਰਹੇ ਫਿਰ ਉਸ ਸਮੇਂ ਉਨ੍ਹਾਂ ਦੀਆਂ ਅੱਖਾਂ ਸਾਮ੍ਹਣੇ ਵੱਡੇ ਮਹਾਰਾਜ ਜੀ ਦੇ ਅੰਤਮ ਦਰਸ਼ਨ ਆ ਗਏ, ਨੇਤਰ ਸਜਲ ਹੋ ਉਠੇ। ਮੂੰਹੋਂ ਨਿਕਲ ਗਿਆ -

***ਵਤਨ ਸੇ ਦੂਰ ਵਤਨ ਕੀ ਵਫਾ ਕੇ ਲੀਏ***
***ਰਾਖ ਲੀ ਪ੍ਰਭੂ ਨੇ ਮੇਰੀ ਬੇ ਬਸੀ ਕੀ ਲਾਜ***

ਫਿਰ ਬੋਲੇ, "ਤੁਸੀਂ ਜਲਦੀ ਕਰ ਗਏ। ਵਾਰੀ ਤਾਂ ਸਾਡੀ ਸੀ ਪਰ ਹੁਣ ਉਡੀਕ ਕਰੋ, ਅਸੀਂ ਵੀ ਪੁੱਜ ਹੀ ਜਾਣਾ ਹੈ।"

ਇਸ ਸਮੇਂ ਜੋ ਵੀ ਸੱਜਣ ਸਨ, ਸਾਰੇ ਹੀ ਦਰੱਵ ਗਏ। ਹਰ ਕੋਈ ਧਾਹਾਂ ਮਾਰਦਾ ਸੀ ਪਰ ਕਰਤੇ ਦੀ ਕੁਦਰਤ ਤੇ ਮਹਾਂਪੁਰਖਾਂ ਦੀ ਮੌਜ ਅੰਦਰ ਕੌਣ ਦਖਲ ਦੇ ਸਕਦਾ ਸੀ। ਇਹ ਯਕੀਨ ਹੀ ਨਹੀਂ ਸੀ ਆ ਸਕਦਾ ਕਿਉਂਕਿ ਚੰਗੀ ਭਲੀ ਸਿਹਤ ਹੈ। ਫਿਰ ਹੁਣ ਕੀ ਹੋਵੇਗਾ। ਵੂਲਵਰ ਹੈਂਪਟਨ ਦਾ ਤੇਰ੍ਹਾਂ ਦਿਨ ਦਾ ਪ੍ਰੋਗਰਾਮ ਸਿੱਖ ਜਗਤ ਨੂੰ ਮਹਿੰਗਾ ਪਿਆ।

ਇਕ ਦਿਨ ਇਕ ਪ੍ਰੇਮੀ ਨੇ ਦੱਸਿਆ ਕਿ ਅੰਗਰੇਜ਼ਾਂ ਅੰਦਰ ਤੇਰਾਂ ਦਾ ਹਿੰਦਸਾ ਬਹੁਤ ਹੀ ਮਨਹੂਸ ਹੈ। ਇਹ ਕਿਸੇ ਜਗ੍ਹਾ ਤੇਰਾਂ ਨੰਬਰ ਨਹੀਂ ਰਖਦੇ, ਹੋਟਲ ਅੰਦਰ ਤੇਰਾਂ ਨੰਬਰ ਦਾ ਕਮਰਾ ਨਹੀਂ ਰਖਦੇ, ਜੇਲ੍ਹ ਅੰਦਰ ਤੇਰਾਂ ਨੰਬਰ ਦੀ ਬੈਰਕ ਨਹੀਂ ਹੁੰਦੀ, ਪਲਟਨ ਦੇ ਨੰਬਰ ਵੀ ਤੇਰਾਂ ਨਹੀਂ ਮਿਲਦੇ। ਉਹ ਕਿਉਂ ਹੈ? ਉਸ ਨੇ ਦੱਸਿਆ ਕਿ ਯਸੂਹ ਮਸੀਹ ਜਿਸ ਸਮੇਂ ਆਖਰੀ ਰਾਤ ਬਤੀਤ ਕਰ ਰਹੇ ਸਨ ਉਸ ਰਾਤ ਉਨ੍ਹਾਂ ਪਾਸ ਉਨ੍ਹਾਂ ਦੇ ਅਜ਼ਮਾਏ ਹੋਏ ਸਾਥੀਆਂ ਦੀ ਗਿਣਤੀ ਤੇਰਾਂ ਹੀ ਸੀ। ਉਨ੍ਹਾਂ ਸਾਰਿਆਂ ਨੂੰ ਕਿਹਾ ਕਿ ਦਿਨ ਚੜ੍ਹਦੇ ਹੀ ਤੁਸੀਂ ਮੇਰੀ ਹਸਤੀ ਤੋਂ ਹੀ ਇਨਕਾਰ ਕਰ ਦਿਓਗੇ। ਤਦ ਇਕ ਸੇਵਕ ਨੇ ਕਿਹਾ, ਕੀ ਤੁਸੀਂ ਮੇਰੇ ਤੇ ਭਰੋਸਾ ਨਹੀਂ ਕਰਦੇ? ਤਦ ਪ੍ਰਕਾਸ਼ ਹੋਈ ਆਤਮਾ ਨੇ ਕਿਹਾ, "ਤੂੰ ਤਿੰਨ ਵਾਰੀ ਲਾਹਨਤਾਂ ਭੇਜੇਂਗਾ ਤੇ ਇਕ ਚੇਲਾ ਮੈਨੂੰ ਵੇਚ ਵੀ ਦੇਵੇਂਗਾ।" ਫਿਰ ਐਸਾ ਹੀ ਹੋਇਆ। ਦਿਨ ਚੜ੍ਹੇ ਸ਼ਾਹੀ ਫੌਜੀ ਦਸਤੇ ਨੇ ਇਨ੍ਹਾਂ ਦੇ ਟੋਲੇ ਨੂੰ ਘੇਰ ਲਿਆ ਤੇ ਪੁਛਿਆ ਕਿ ਦੱਸੋ ਯਸੂਹ ਕਿਹੜਾ ਹੈ? ਤਦ ਸਾਰਿਆਂ ਕਿਹਾ ਕਿ ਅਸੀਂ ਉਸਦੀ ਸੂਰਤ ਤੋਂ ਹੀ ਨਾ-ਵਾਕਫ ਹਾਂ। ਫਿਰ ਯਹੂਦ ਐਸਕਰੂਤੀ ਨੇ ਤੀਹ ਰੁਪਏ ਲੈ ਕੇ ਉਸ ਵਲ ਇਸ਼ਾਰਾ ਕਰਕੇ ਉਸ ਨੂੰ ਗ੍ਰਿਫਤਾਰ ਕਰਵਾ ਦਿਤਾ ਸੀ। ਉਹ ਵੱਡਾ ਮੁਰੀਦ ਫੜੇ ਜਾਣ ਦੇ ਡਰ ਕਾਰਨ ਤਿੰਨ ਵਾਰ ਯਸੂਹ ਪਰ ਲਾਹਨਤ ਪਾ ਕੇ ਉਸ ਜਗ੍ਹਾ ਤੋਂ ਚਲਾ ਗਿਆ। ਇਹੀ ਕਾਰਨ ਹੈ ਕਿ ਕੋਈ ਯੂਰਪੀਨ ਤੇ ਫਿਰ ਈਸਾਈਆਂ ਦਾ ਪੁਜਾਰੀ ਤੇਰਾਂ ਦੇ ਹਿੰਦਸੇ ਪਰ ਭਰੋਸਾ ਨਹੀਂ ਕਰਦਾ।

ਪਰ ਸੰਤ ਜੀ ਮਹਾਰਾਜ ਨੇ ਕਿਹਾ, ਯਸੂਹ ਕੁਰਬਾਨੀ ਕਰਕੇ ਵੱਡਾ ਬਣਿਆ ਕਿ ਛੋਟਾ ਹੋਇਆ? ਉਸ ਦੇ ਸਾਥੀ ਜੇਕਰ ਬਰਾਬਰ ਦੀ ਕੁਰਬਾਨੀ ਕਰਦੇ ਤਦ ਯਸੂਹ ਦਾ ਧਰਮ ਉਦੋਂ ਹੀ ਪ੍ਰਗਟ ਹੋ ਜਾਂਦਾ। ਉਸ ਨੂੰ ਫਿਰ ਸੁਰਜੀਤ ਹੋਣ ਲਈ ਸੌ ਸਾਲ ਪਿਛਾਂਹ ਨਾ ਹੋਣਾ ਪੈਂਦਾ। ਸਾਡੇ ਸਾਮ੍ਹਣੇ ਇਹ ਮਹਾਨ ਪਵਿੱਤਰ ਅੰਕ ਹੈ ਜੋ ਤੇਰਾਂ ਨਹੀਂ, ਤੇਰਾ ਹੀ ਤੇਰਾ ਦਾ ਜਾਪ ਕਰਾਉਂਦਾ ਹੈ ਤੇ ਹਉਮੈ ਦਾ ਤਿਆਗ ਦਸਦਾ ਹੈ। ਫਿਰ ਉਸ ਅੰਕ ਨਾਲ ਸਰੀਰ ਮਿਟ ਕੇ ਇਕ ਮਾਤਰ ਪ੍ਰੀਤਮ ਪ੍ਰਭੂ ਦੀ ਹੋਂਦ ਹੀ ਬਾਕੀ ਰਹਿ ਜਾਂਦੀ ਹੈ। ਫਿਰ ਜੇਕਰ ਅਸਾਂ ਇਥੇ ਤੇਰਾਂ ਦੀਵਾਨ ਦਿਤੇ ਹਨ ਤਦ ਇਹ ਹਸਤੀ ਤੋਂ ਉਪਰ ਤੇ ਇਕ ਨਿਰੰਕਾਰ ਦੀ ਜਾਤ ਅੰਦਰ ਸਮਾਅ ਜਾਣ ਦੀ ਯਾਦ ਸਾਨੂੰ ਕਰਾਉਂਦਾ ਰਹੇਗਾ। ਪਰ ਜਦੋਂ ਸੰਗਤ ਦੇ ਸਰੀਰ ਇਸ ਦੀ ਵਿਆਖਿਆ ਵਲ ਤਕ ਕੇ ਘਬਰਾ ਗਏ ਤਦ ਪ੍ਰਕਰਣ ਹੀ ਬਦਲ ਦਿਤਾ।

ਇਕ ਦਿਨ ਗੱਲਾਂ ਕਰਦਿਆਂ ਜੱਥੇ ਦੇ ਸੰਗੀ ਸਾਥੀ ਤੇ

ਖਾਸ ਸੇਵਕ ਨੇ ਕਿਹਾ, "ਮਹਾਰਾਜ ਜੇਕਰ ਕੋਈ ਖਾਸ ਤਕਲੀਫ ਹੈ ਤੇ ਤੁਸੀਂ ਕੋਈ ਹੋਰ ਗੱਲ ਸੋਚ ਰਹੇ ਹੋ ਤਾਂ ਅਸੀਂ ਅੱਜ ਹੀ ਸੀਟਾਂ ਬੁਕ ਕਰਵਾਉਂਦੇ ਹਾਂ। ਤੁਸੀਂ ਹੁਕਮ ਕਰੋ।" ਸੰਤ ਮਹਾਰਾਜ ਹੱਸ ਪਏ ਤੇ ਫੁਰਮਾਇਆ, "ਤੂੰ ਪਾਗਲ ਹੈਂ? ਜਿੰਨਾ ਚਿਰ ਸਮਾਂ, ਹਾਲਾਤ, ਜਗ੍ਹਾ ਤਿੰਨਾਂ ਚੀਜ਼ਾਂ ਦਾ ਜੋੜ ਨਹੀਂ ਹੁੰਦਾ ਇਹ ਅਸੰਭਵ ਹੈ ਕਿ ਮਨੁੱਖਾ ਸਰੀਰ ਦੀ ਸਮਾਪਤੀ ਹੋ ਜਾਵੇ। ਇਹ ਠੀਕ ਹੈ ਕਿ ਸਰੀਰ ਨੂੰ ਆਪ ਦੀ ਇੱਛਾ ਅਨੁਸਾਰ ਵਧ ਸਮੇਂ ਲਈ ਬਚਾ ਸਕਦੇ ਹਾਂ। ਉਸ ਦੀ ਰਜ਼ਾਅ ਨਾ ਮੰਨਣ ਵਾਲੇ ਕਈ ਲੋਭੀ ਤੇ ਇੱਛਾਧਾਰੀ ਮਨੁੱਖ ਵੀ ਹਨ ਜੋ ਸਰੀਰ ਤੋਂ ਅਧਿਕ, ਪੌਂਡਾਂ ਦੇ ਪੁਜਾਰੀ ਹਨ। ਫਿਰ ਸੰਤ ਨੇ ਹਰ ਕਾਮਨਾ, ਦਿਲੀ ਜਜ਼ਬੇ ਤੇ ਲੋਕ ਪਿਆਰ, ਸਭ ਕੁਝ ਤਕ ਕੇ ਹੀ ਫੈਸਲਾ ਕਰਨਾ ਹੈ। ਸਾਡੀ ਇਸ ਆਗਿਆ ਦਾ, ਹਰ ਕੀਮਤ ਤੇ ਪਾਲਨ ਹੋਵੇ ਕਿ ਸਾਡੇ ਸਰੀਰ ਦਾ ਅੰਤਮ ਪ੍ਰਵਾਹ ਸਤਿਲੁਜ ਦੀਆਂ ਲਹਿਰਾਂ ਵਿਚ ਹੋਵੇ ਤੇ ਨਾਲ ਹੀ ਕਰਮਸਰ ਦੀ ਸਾਧਸੰਗਤ ਨੂੰ ਵੀ ਆਖਰੀ ਮੇਲ ਕਰਨ ਦਾ ਸਮਾਂ ਦਿਤਾ ਜਾਵੇ। ਅਸੀਂ ਜੋ ਵਾਅਦਾ ਕੀਤਾ ਸੀ ਕਿ ਇਸ ਵਾਰ ਤੋਂ ਪਿਛੋਂ ਕਿਧਰੇ ਨਹੀਂ ਜਾਣਾ, ਉਹ ਪੂਰਾ ਹੋ ਗਿਆ। ਸਾਡੀ ਇਹ ਲੰਬੀ ਤੇ ਸਦੀਵੀ ਯਾਤਰਾ ਅਰੰਭ ਹੋਣ ਨਾਲ ਬਾਹਰ ਦੀਆਂ ਯਾਤਰਾਵਾਂ ਦਾ ਅੰਤ ਹੋ ਜਾਵੇਗਾ।

ਇਹ ਕਹਿ ਕੇ ਹੱਸ ਪਏ ਤੇ ਕਿਹਾ, "ਭਈ ਵਾਹ, ਦੋ ਘੜੀਆਂ ਕਾਲ ਨਾਲ ਦੋ ਚਾਰ ਗੱਲਾਂ ਕਰਨ ਲਗ ਪਏ ਸੀ। ਹੋਰ ਤਾਂ ਕੋਈ ਗੱਲ ਨਹੀਂ ਹੈ। ਇਸ ਵਾਰੀ ਦੇ ਦੌਰੇ ਸਮੇਂ ਸੰਤ ਜੀ ਮਹਾਰਾਜ ਦਾ ਇਹ ਸਖਤ ਹੁਕਮ ਸੀ ਕਿ ਹਰ ਸੰਗੀ ਸਾਥੀ ਤੇ ਪ੍ਰੇਮੀ ਅੰਮ੍ਰਿਤ ਵੇਲੇ ਉਠ ਕੇ ਦੋ ਵਜੇ ਇਸ਼ਨਾਨ ਕਰੇ। ਫਿਰ ਸ੍ਰੀ ਜਪੁਜੀ ਦੇ ਪਾਠ ਉਪਰੰਤ ਸ਼ਬਦ ਸੁਰਤ ਦੀ ਮਹਾਨ ਮੰਜ਼ਲ ਰਾਹੀਂ ਸਮਾਧੀ ਸਥਿਤ ਹੋਵੇ। ਦਿਨ ਸਮੇਂ ਵੀ ਸੁਰਤ ਜੇਕਰ ਅਸਲ ਟਿਕਾਣੇ ਨਾ ਟਿਕੇ ਤਦ ਅਭਿਆਸ ਨਹੀਂ ਹੋ ਸਕਦਾ। ਤਦ ਘੱਟੋ ਘੱਟ ਮੂਲਮੰਤਰ ਦੀ ਮਾਲਾ ਹੀ ਉਸ ਸਮੇਂ ਤਕ ਚਲਦੀ ਰਹੇ ਜਦੋਂ ਤਕ ਉਹ ਦਿਨ ਦਾ ਪ੍ਰਸ਼ਾਦ ਛਕ ਕੇ ਬਿਰਾਜ ਨਾ ਜਾਏ। ਇਹ ਸਥਾਨ ਜਿਥੇ ਸੰਤ ਜੀ ਮਹਾਰਾਜ ਤੇ ਉਨ੍ਹਾਂ ਦੇ ਜਥੇ ਦੇ ਸਿੰਘ ਨਿਵਾਸ ਕਰਦੇ ਸਨ, ਸੱਚਮੁੱਚ ਹੀ ਪਾਵਨ ਗੁਰਧਾਮ ਹੀ ਬਣ ਕੇ ਰਹਿ ਜਾਂਦਾ ਸੀ। ਕਲਸੀ ਸਾਹਿਬ ਦੇ ਮਕਾਨ ਤੋਂ ਤੁਰਨ ਸਮੇਂ ਆਪ ਜੀ ਨੇ ਫੁਰਮਾਇਆ-

***"ਕਰਕੇ ਰੈਣ ਬਸੇਰਾ ਕੂੰਜਾ ਉਡ ਚਲੀਆਂ"***

## ਅੰਤਮ ਤਿਆਰੀਆਂ

ਅੰਤਮ ਦਿਨਾਂ ਅੰਦਰ ਸੰਤ ਜੀ ਮਹਾਰਾਜ ਵਿਛੜੀ ਰੂਹ ਦੇ ਮਿਲਾਪ ਅਤੇ ਬੈਰਾਗੀ ਦੇ ਵਿਯੋਗ ਦੇ ਬਚਨ ਕਰਦੇ ਰਹੇ। ਆਤਮ ਗਿਆਨੀ ਨੂੰ ਮੌਤ ਦਾ ਭੈ ਨਹੀਂ ਹੁੰਦਾ। ਮੌਤ ਦਾ ਰਾਜ਼ ਕੀ ਹੈ? ਉਹ ਹਰ ਇਕ ਨੂੰ ਖਾਂਦੀ ਹੈ ਪਰ ਉਹ ਸਤਿਪੁਰਖਾਂ ਦੀ ਦਾਸੀ ਬਣ ਕੇ ਟਹਿਲ ਕਮਾਉਂਦੀ ਹੈ ਤੇ ਫਿਰ ਉਨ੍ਹਾਂ ਦੀ ਆਪਣੀ ਇੱਛਾ ਅਨੁਸਾਰ ਹੀ ਦੇਹ ਦਾ ਇਹ ਬਾਹਰਲਾ ਰੂਪ ਬਦਲ ਕੇ ਉਨ੍ਹਾਂ ਨੂੰ ਆਤਮ ਅਭੇਦਤਾ ਦਾ ਪਰਮ ਅਨੰਦ ਬਖਸ਼ਦੀ ਹੈ।

ਇਕ ਦਿਨ ਦੁਪਹਿਰ ਸਮੇਂ ਸਰਦਾਰ ਸੁਦਾਗਰ ਸਿੰਘ ਜੀ ਦੇ ਪਰਿਵਾਰ ਨੇ ਪ੍ਰਾਰਥਨਾ ਕੀਤੀ, "ਸੱਚੇ ਪਾਤਸ਼ਾਹ ਦੀ ਮਿਹਰ ਹੈ ਜੋ ਸੰਗਤਾਂ ਦੀ ਮਹਾਨ ਸੇਵਾ ਕਰਨ ਦਾ ਸਮਾਂ ਮਿਲਿਆ ਹੈ, ਮਿਹਰ ਕਰੋ ਐਸੀ ਸੇਵਾ ਹਰ ਸਮੇਂ ਮਿਲਦੀ ਰਹੇ।" ਆਪ ਜੀ ਨੇ ਕਿਹਾ, "ਬੀਬੀ ਵਰ ਮੰਗਣਾ ਸੌਖਾ ਹੈ ਪਰ ਉਸ ਪਰ ਪਹਿਰਾ ਦੇਣਾ ਮੁਸ਼ਕਲ ਹੋ ਜਾਵੇਗਾ। ਸੰਗਤਾਂ ਤਾਂ ਇਤਨੀਆਂ ਆਉਣਗੀਆਂ ਕਿ ਤੁਸੀਂ ਹੈਰਾਨ ਹੋਵੋਗੇ।"

ਇਕ ਦਿਨ ਪਿਛੋਂ ਹੀ ਬੀਬੀ ਨੇ ਫਿਰ ਕਿਹਾ, "ਇਥੇ ਬਾਕੀ ਸੰਤਾਂ ਨੇ ਅਸਥਾਨ ਬਣਾ ਲਏ ਹਨ। ਜੇਕਰ ਮਿਹਰ ਕਰੋ ਤਾਂ ਕੋਈ ਆਪਣਾ ਅਸਥਾਨ ਵੀ ਬਣ ਜਾਵੇ ਜਿਥੇ ਲੋਕ ਜੁੜ ਕੇ ਆਪ ਜੀ ਦੀ ਯਾਦ ਦਿਲ ਅੰਦਰ ਤਾਜ਼ਾ ਕਰ ਲਿਆ ਕਰਨ।"

ਬਾਬਾ ਜੀ, "ਗੁਰਮੁਖ ਬੀਬੀ ਰਾਣੀ! ਤੁਹਾਡਾ ਘਰ ਹੀ ਸਾਡੀ ਸਭ ਤੋਂ ਚੰਗੀ ਤੇ ਸਦੀਵੀ ਯਾਦ ਬਣ ਗਿਆ ਹੈ ਜਿਥੇ ਲੋਕ ਹਰ ਸਮੇਂ ਸਾਨੂੰ ਯਾਦ ਕਰ ਲਿਆ ਕਰਨਗੇ। ਤੁਹਾਡਾ ਸਾਡਾ ਰਿਸ਼ਤਾ ਹੁਣ ਦੀਨ ਤੇ ਦੁਨੀਆਂ ਦੋਹਾਂ ਹੀ ਲੋਕਾਂ ਦਾ ਬਣ ਗਿਆ ਹੈ, ਇਹ ਟੁੱਟ ਨਹੀਂ ਸਕਦਾ। ਲੋਕ ਤੁਹਾਡੇ ਹੀ ਰਾਹੀਂ ਸਾਨੂੰ ਯਾਦ ਕੀਤਾ ਕਰਨਗੇ। ਇਸ ਜਗ੍ਹਾ ਨੂੰ ਭਾਗ ਲਗਣਗੇ, ਇਹ ਸਦਾ ਲਈ ਲੋਕਾਂ ਲਈ ਸਤਿਕਾਰ ਦੀ ਜਗ੍ਹਾ ਬਣ ਗਈ ਹੈ।

25-8-75 ਦੀ ਸ਼ਾਮ ਨੂੰ ਬੈਰਾਗ ਦਾ ਹੜ੍ਹ ਹੀ ਆ ਗਿਆ। ਕੀਰਤਨ ਦੀਆਂ ਸੁਰਾਂ ਜਵਾਨੀ ਦੇ ਸਮੇਂ ਦੇ ਤਰਾਨਿਆਂ ਨੂੰ ਵੀ ਮਾਤ ਕਰ ਗਈਆਂ। ਜਥੇਦਾਰ ਮਹਿੰਦਰ ਸਿੰਘ ਨੇ ਤਿੰਨ ਚਾਰ ਵਾਰੀ ਸੰਤ ਮਹਾਰਾਜ ਵਲ ਗਹੁ ਨਾਲ ਡਿੱਠਾ। ਉਹ ਅਨੁਭਵ ਕਰਦੇ ਸੀ ਕਿ ਅੱਜ ਕੋਈ ਅਣਹੋਣੀ ਘਟਨਾ ਵਾਪਰਨ ਵਾਲੀ ਹੈ। ਉਚੀਆਂ ਸੁਰਾਂ ਵਿਚ ਸੰਗਤ ਸੰਤ ਮਹਾਰਾਜ ਦੇ ਬਰਾਬਰ ਚਲ ਨਹੀਂ ਸਕਦੀ ਸੀ। ਆਖਰ ਸਮਾਪਤੀ ਵਿਚ ਗੁਰੂ ਸਤੋਤਰ ਪੜ੍ਹਨ ਤੋਂ ਪਹਿਲਾਂ ਸੰਤ ਜੀ ਮਹਾਰਾਜ ਨੇ ਅੱਗੇ ਸਦਾ ਵਾਂਗ ਇਹ ਨਹੀਂ ਕਿਹਾ ਕਿ ਇਹ ਆਖਰੀ ਦੀਵਾਨ ਇਸ ਜਗ੍ਹਾ ਦਾ ਸਮਾਪਤ ਹੋ ਰਿਹਾ ਹੈ। ਸਗੋਂ ਫੁਰਮਾਇਆ ਕਿ ਇਹ ਆਖਰੀ ਦੀਵਾਨ ਹੈ। ਨਾ ਹੀ ਇਹ ਕਿਹਾ ਕਿ ਕਲ੍ਹ ਨੂੰ ਅੰਮ੍ਰਿਤ ਪ੍ਰਚਾਰ ਹੋਵੇਗਾ ਤੇ ਫਿਰ ਆਰਾਮ ਕਰਾਂਗੇ, ਸਗੋਂ ਸਦਾ ਦੇ ਉਲਟ ਕਿਹਾ ਕਿ ਹੁਣ ਤੇ ਸਰੀਰ ਦੀ ਗੱਡੀ ਅੱਗੇ ਚਲਣੋਂ ਅਸਮਰਥ ਹੋ ਰਹੀ ਹੈ। ਹੁਣ ਤੇ ਲੰਬੀ ਛੁਟੀ ਹੀ ਹੋਣ ਵਾਲੀ ਹੈ। ਸੰਗਤ ਨੇ ਜੋ ਸੇਵਾ ਕੀਤੀ ਹੈ, ਤਕਲੀਫ ਉਠਾਈ ਹੈ ਉਸ ਲਈ ਬਹੁਤ ਬਹੁਤ ਧੰਨਵਾਦ। ਅਗਲੇ ਪ੍ਰੋਗਰਾਮ ਨੂੰ ਦੱਸੇ ਤੋਂ ਬਿਨਾਂ ਹੀ ਗੁਰੂ ਸਤੋਤਰ ਅਰੰਭ ਕਰ ਦਿਤਾ। ਲੋਕਾਂ ਨੇ ਇਸ ਗੱਲ ਨੂੰ ਅਨੁਭਵ ਨਹੀਂ ਕੀਤਾ ਪਰ ਜਥੇਦਾਰ ਮਹਿੰਦਰ ਸਿੰਘ ਦੇ ਮਨ ਵਿਚ ਗੰਢ ਪੈ ਗਈ ਕਿ ਸੰਤ ਮਹਾਰਾਜ ਦੇ ਜੀਵਨ ਪ੍ਰਯੰਤ ਦੀਵਾਨਾਂ ਦੀ ਸਮਾਪਤੀ ਕੁਝ ਗੱਲਾਂ ਅਗਲੇ ਪ੍ਰੋਗਰਾਮ ਬਾਰੇ ਦਸਣ ਦੀ ਪਰੰਪਰਾ ਕਿਉਂ ਤੋੜ ਦਿਤੀ ਹੈ?

ਫਿਰ ਰਾਤ ਨੂੰ ਮੁੱਠੀ ਚਾਪੀ ਸਮੇਂ ਸੰਤ ਮਹਾਰਾਜ ਨੂੰ ਪੁੱਛ ਹੀ ਬੈਠਾ ਕਿ ਇਸ ਵਿਚ ਕੀ ਰਾਜ਼ ਹੈ ਪਰ ਮਹਾਂਪੁਰਖਾਂ ਗੱਲ ਨੂੰ ਟਾਲ ਦਿਤਾ ਤੇ ਕਿਹਾ, ਜਥੇਦਾਰ! ਜੇਕਰ ਭੇਦ ਦੱਸੀਏ ਤਾਂ ਹੁਣੇ ਹੀ ਸੌ ਵਿਸਵਸੇ ਖੜ੍ਹੇ ਹੋ ਜਾਣਗੇ। ਫਿਰ ਅਰਦਾਸਾਂ ਬੇਨਤੀਆਂ ਤੇ ਤਰਲੇ ਹੋਣਗੇ ਕਿ ਕੋਈ ਕਲਾ ਵਰਤਾਓ, ਕੋਈ

ਭਾਣੇ ਅੰਦਰ ਉਲਟ ਫੇਰ ਕਰੋ, ਸਮੇਂ ਨੂੰ ਲੰਬਾ ਕਰੋ। ਪਰ ਅਸਾਂ ਸਰੀਰ ਲਈ ਕੋਈ ਵੀ ਕਾਰਵਾਈ ਨਹੀਂ ਕਰਨੀ। ਜੋ ਕੰਮ ਮਹਾਂਪੁਰਖਾਂ ਲੈਣ ਦਾ ਵਾਅਦਾ ਕੀਤਾ ਸੀ ਉਹ ਉਨ੍ਹਾਂ ਦੀ ਸਮਰੱਥਾ ਕਰਕੇ ਹੀ ਸੰਪੂਰਨ ਹੋ ਗਿਆ ਹੈ। ਹੁਣ ਹੋਰ ਗੀਤਾ ਵਧਾਉਣ ਦਾ ਕੋਈ ਲਾਭ ਨਹੀਂ। ਫਿਰ ਹਸ ਪਏ, ਜਥੇਦਾਰਾ! ਕਰਜ਼ਾ ਲੈਣ ਸਮੇਂ ਜੋ ਅੱਖਾਂ ਹੁੰਦੀਆਂ ਹਨ, ਉਹ ਵਾਪਸ ਕਰਨ ਸਮੇਂ ਰਹਿੰਦੀਆਂ ਹਨ ਕਿ ਨਹੀਂ? ਤਦ ਜਥੇਦਾਰ ਨੇ ਕਿਹਾ, ਮਹਾਰਾਜ! ਵਾਪਸੀ ਸਮੇਂ ਵਿਰਲੇ ਦੀ ਹੀ ਨਿਗ੍ਹਾ ਕਾਇਮ ਰਹਿ ਸਕਦੀ ਹੈ। ਹਰ ਕੋਈ ਮੁਨਕਰ ਹੋਣ ਦੇ ਬਰਾਬਰ ਹੋ ਜਾਂਦਾ ਹੈ। ਬਾਬਾ ਜੀ ਉਠ ਕੇ ਬੈਠ ਗਏ ਅਤੇ ਕਿਹਾ ਕਿ ਜਥੇਦਾਰਾ! ਹੁਣ ਅਸੀਂ ਪ੍ਰਭੂ ਤੋਂ ਪ੍ਰਾਪਤ ਹੋਇਆ ਇਹ ਘੋੜਾ ਵੀ ਛੱਡਣਾ ਹੋਵੇ, ਤਦ ਸਵਾਰ ਵਾਂਗ ਹੀ ਉਤਰ ਕੇ ਲਾਂਭੇ ਹੋ ਜਾਵਾਂਗੇ।

ਚਲੋ ਵਾਹਿਗੁਰੂ ਦੀ ਮਿਹਰ ਦੇ ਸਦਕੇ ਕੋਈ ਵੀ ਸਮਾਂ ਐਸਾ ਨਹੀਂ ਆਇਆ ਜਦੋਂ ਸਰੀਰ ਪਰਅਧੀਨ ਹੋ ਜਾਵੇ ਪਰ ਹੁਣ ਤੇ ਸਮਾਂ ਹੀ ਨਹੀਂ। ਛੋਟੇ ਸੰਤਾਂ ਦਾ ਸੰਸਾ ਦਰੁਸਤ ਹੀ ਦਿਸਦਾ ਹੈ ਕਿ ਪ੍ਰਦੇਸ਼ ਜਾ ਕੇ ਫਿਰ ਘਰ ਵਾਪਸ ਆਉਣ ਦੀ ਆਸ ਨਹੀਂ। ਚਲੋ ਹੁਣ ਨਿਜਧਾਮ ਅੰਦਰ ਹੀ ਚਲੇ ਜਾਣਾ ਹੈ, ਪ੍ਰਦੇਸਾਂ ਅੰਦਰ ਕੀ ਰੱਖਿਆ ਹੈ। ਆਖਰੀ ਗੱਲ ਜੋ ਸੰਤ ਮਹਾਰਾਜ ਨੇ ਕਹੀ, ਉਹ ਸਭ ਦੀ ਨਿਸ਼ਾ ਕਰ ਗਈ। ਅੱਛਾ ਭਾਈ ਤੁਸੀਂ ਵੀ ਕਿਹਾ ਕਰੋਗੇ ਕਿ ਅਸੀਂ ਉਨ੍ਹਾਂ ਨਾਲ ਕਿਸ ਤਰ੍ਹਾਂ ਤੇ ਕਿਥੇ ਕਿਥੇ ਫਿਰਦੇ ਰਹੇ ਸਾਂ। ਚਲੋ ਬਸ ਹੁਣ ਅਰਾਮ ਕਰੋ, ਅਸੀਂ ਵੀ ਆਰਾਮ ਕਰਨਾ ਹੈ, ਕੀ ਪਤਾ ਫਿਰ ਸਮਾਂ ਹੀ ਨਾ ਮਿਲ ਸਕੇ। ਸਫਰ ਲੰਬਾ ਹੈ।

26 ਅਗਸਤ ਦੀ ਸੁਬਾਹ ਸਦਾ ਵਾਂਗ ਇਸ਼ਨਾਨ ਕੀਤਾ ਤੇ ਫਿਰ ਚਾਹ ਦਾ ਕੱਪ ਛਕ ਕੇ ਸਮਾਧੀ ਸਥਿਤ ਹੋਏ। ਦੂਸਰੀ ਵਾਰੀ ਚਾਹ ਦੋ ਘੰਟੇ ਪਿਛੋਂ, ਨਾਲ ਦੋ ਟੋਸਟ ਸਦਾ ਵਾਂਗ ਲੈ ਲਏ ਗਏ। ਨਾਲ ਹੀ ਖਾਸ ਸੇਵਕ ਨੇ ਆਪ ਜੀ ਨੂੰ ਟੀਕਾ ਵੀ ਲਗਾ ਦਿਤਾ ਜੋ ਰੋਜ਼ਾਨਾ ਕਿਰਿਆ ਦਾ ਇਕ ਹਿੱਸਾ ਸੀ। ਫਿਰ ਆਪ ਸਮਾਧੀ ਅੰਦਰ ਟਿਕ ਗਏ ਤੇ ਨਿਜੀ ਸੇਵਕ ਮਾਸਟਰ ਮਹਿੰਦਰ ਸਿੰਘ ਜੀ ਨੂੰ ਨਾਲ ਲੈ ਕੇ ਅਗਲੇ ਦਿਨ ਦੇ ਦੀਵਾਨ ਦੀ ਜਗ੍ਹਾ ਤੱਕਣ ਲਈ ਰਵਾਨਾ ਹੋ ਗਿਆ। ਇਹ ਵੀ ਅਣਹੋਣੀ ਤੇ ਗੈਰ ਲੋੜੀਂਦੀ ਗੱਲ ਸੀ ਕਿ ਖਾਸ ਸੇਵਕ ਦੀਵਾਨ ਤੱਕਣ ਜਾਏ ਜੋ ਕਿ ਉਸ ਦੀ ਸੇਵਾ ਦਾ ਹਿੱਸਾ ਨਹੀਂ ਸੀ। ਪਰ ਸੰਤ ਮਹਾਰਾਜ ਨੇ ਜੋ ਭਾਣਾ ਵਰਤਾਉਣਾ ਸੀ ਉਸ ਨੂੰ ਕੌਣ ਰੋਕ ਸਕਦਾ ਸੀ।

ਅੱਗੇ ਹਰ ਰੋਜ਼ ਸੱਤ ਵਜੇ ਸੰਤ ਜੀ ਮਹਾਰਾਜ ਵੇਦਾਂਤ ਦੀ ਕੋਈ ਪੋਥੀ ਜਾਂ ਫਿਰ ਵਿਚਾਰ ਪੁਸਤਕ ਰੋਜ਼ ਹੀ ਸੁਣਦੇ ਸਨ। ਅੱਜ ਵੀਰ ਸਿੰਘ ਨੇ ਦਰਵਾਜ਼ਾ ਡਿੱਠਾ, ਜੋ ਖੁਲ੍ਹਾ ਸੀ। ਪਰ ਮਹਾਤਮਾ ਸਮਾਧੀ ਸਥਿਤ ਬੈਠੇ ਸਨ। ਸਿੱਧੇ ਬੈਠੇ ਸੀ, ਸੇਵਕ ਦੀ ਹਿੰਮਤ ਬੁਲਾਉਣ ਦੀ ਨਹੀਂ ਪੈ ਸਕੀ। ਪੌਣੇ ਨੌਂ ਵਜੇ ਜਥੇਦਾਰ ਜੀ ਮੁੜੇ। ਤਦ ਵੀਰ ਸਿੰਘ ਨੇ ਕਿਹਾ, ਅੱਜ ਸੰਤ ਮਹਾਰਾਜ ਨਾ ਉਠੇ ਹਨ ਤੇ ਨਾ ਹੀ ਕੋਈ ਕਥਾ ਹੀ ਸੁਣੀ ਹੈ। ਉਹ ਹਿਲਜੁਲ ਨਹੀਂ ਰਹੇ, ਅਡੋਲ ਬੈਠੇ ਹਨ।

ਜਥੇਦਾਰ ਜੀ ਘਬਰਾ ਕੇ ਭੱਜੇ ਹੋਏ ਪੁੱਜੇ। ਹੱਥ ਲਗਾਉਣ ਪਰ ਸੀਸ ਇਕ ਪਾਸੇ ਨੂੰ ਲਟਕ ਗਿਆ। ਜਥੇਦਾਰ ਜੀ ਨੇ ਉਨ੍ਹਾਂ ਨੂੰ ਸਿੱਧੇ ਕਰਕੇ ਲਿਟਾ ਕੇ ਫਿਰ ਸ੍ਵਾਸਾਂ ਦੀ ਗਤੀ ਜਾਨਣੀ ਚਾਹੀ। ਪਰ ਇਕ ਸ੍ਵਾਸ ਸ਼ਾਇਦ ਉਹ ਦਸਮ ਦੁਆਰ ਜਾਂ ਤ੍ਰਿਕੁਟੀ ਪਰ ਜੁੜਨ ਸਮੇਂ ਹੀ ਅੜਿਆ ਸੀ, ਉਹ ਬਾਹਰ ਆਇਆ, ਜਾਂ ਫਿਰ ਸ੍ਵਾਸ ਆਉਣ ਦਾ ਧੋਖਾ ਲੱਗਾ। ਪਰ ਸਰੀਰ ਨੂੰ ਉਹ ਛੱਡ ਕੇ ਤੁਰ ਗਏ ਸਨ। ਨਾਲ ਦੇ ਪ੍ਰੇਮੀਆਂ ਨੂੰ ਹੱਥਾਂ ਪੈਰਾਂ ਦੀ ਪੈ ਗਈ। ਫਿਰ ਹੁਕਮ ਮੁਤਾਬਿਕ ਡਾਕਟਰ ਕਰਮ ਸਿੰਘ ਜੀ ਨੂੰ ਫੋਨ ਕੀਤਾ ਤੇ ਚਰਨਜੀਤ ਸਿੰਘ ਨੂੰ ਦਿੱਲੀ ਤਾਰ ਦੇ ਦਿਤੀ ਕਿ ਤੁਰੰਤ ਪੁੱਜੋ।

ਡਾਕਟਰ ਕਰਮ ਸਿੰਘ ਜੀ ਨੇ ਮਹਿਕਮਾ ਹੈਲਥ ਪਾਸੋਂ ਸਰਟੀਫਿਕੇਟ ਬਣਵਾਇਆ ਤੇ ਹਾਰਟ ਫੇਲ੍ਹ ਦਾ ਕੇਸ ਕਹਿ ਕੇ ਰਿਪੋਰਟ ਬਣਵਾਈ। ਦਿੱਲੀ ਤਾਰ ਮਿਲਣ ਪਰ ਜਥੇਦਾਰ ਸੰਤੋਖ ਸਿੰਘ ਨੇ ਪ੍ਰੈਸ ਤੇ ਰੇਡੀਓ ਨੂੰ ਖਬਰ ਦਿਤੀ ਜੋ ਇਸ ਤਰ੍ਹਾਂ ਸੀ-

'ਸੰਤ ਈਸ਼ਰ ਸਿੰਘ ਮਹਾਰਾਜ ਰਾੜਾ ਸਾਹਿਬ ਇੰਗਲੈਂਡ ਯਾਤਰਾ ਸਮੇਂ ਹਾਰਟ ਫੇਲ੍ਹ ਹੋਣ ਕਾਰਨ ਚੜ੍ਹਾਈ ਕਰ ਗਏ।'

ਸਰਦਾਰ ਸੁਦਾਗਰ ਸਿੰਘ ਤੇ ਉਸ ਦੀ ਧਰਮ ਪਤਨੀ ਹੈਰਾਨ ਸਨ ਕਿ ਅਸਾਂ ਵਰਦਾਨ ਮੰਗਿਆ ਸੀ, ਉਨ੍ਹਾਂ ਉਦਾਰਤਾਂ ਦੀ ਹੱਦ ਕਰਕੇ ਵਰ ਨੂੰ ਫਲੀਭੂਤ ਵੀ ਕੀਤਾ ਪਰ ਉਨ੍ਹਾਂ ਨੂੰ ਸੁਰਤ ਤਦੋਂ ਹੀ ਆਈ ਜਦੋਂ ਵਰ ਦੇਣਹਾਰ ਨੇ ਉਹ ਦਿਤੇ ਬਚਨ ਦੀ ਪੂਰਨਤਾ ਹਿਤ ਆਪਾ ਹੀ ਉਸ ਸਥਾਨ ਪਰ ਲਗਾ ਦਿਤਾ। ਬੀਬੀ ਨੇ ਧਾਹ ਮਾਰ ਕੇ ਕਿਹਾ, ਬਾਬਾ ਜੀ! ਅਸੀਂ ਤਾਂ ਘਰ ਨੂੰ ਤੇਰਾ ਘਰ ਇਸ ਕਰਕੇ ਬਣਾਉਣਾ ਲੋਚਦੇ ਸਾਂ ਕਿ ਤੇਰੀ ਤੇ ਤੇਰੀ ਸੰਗਤ ਦੀ ਸੇਵਾ ਅੰਦਰ ਹਰ ਸਮੇਂ ਜੀਵਨ ਦੀਆਂ ਮਹਾਨ ਅਨੰਦਮਈ ਘੜੀਆਂ ਬਤੀਤ ਹੋ ਸਕਣ। ਪਰ ਮਾਲਕ! ਤੁਸਾਂ ਵਾਅਦਾ ਕੀਤਾ ਸੀ ਕਿ ਤੁਹਾਡਾ ਸਾਡਾ ਰਿਸ਼ਤਾ ਸਦੀਵੀ ਹੋ ਗਿਆ। ਦੁਨੀਆਂ ਵਾਲੇ ਜੀਵਨ ਅੰਦਰ ਹੀ ਵਿਛੜ ਜਾਂਦੇ ਹਨ ਪਰ ਸਾਧ ਸੱਜਣ ਤਾਂ 'ਮੋਇਆ ਨਾ ਜਾਈ ਛੋੜ' ਵਾਲੇ ਸੱਜਣ ਹਨ। ਪੱਕੇ ਜੀਵਨ ਮਰਨ ਦੇ ਸਾਥੀ ਬਾਬਾ! ਬਖਸ਼ ਦੇ, ਸਾਡੇ ਬਚਨ ਮੋੜ ਦੇ, ਮਰ ਕੇ ਜੀਵਨ ਪਿਛੋਂ ਅਗਲੇ ਜਹਾਨ ਦੇ ਮੇਲ ਨਾਲੋਂ ਤਾਂ ਇਸ ਜੀਵਨ ਦੇ ਛੋਟੇ ਜਿਹੇ ਸਮੇਂ ਦੇ ਮੇਲ ਨੂੰ ਹੀ ਤਰਜੀਹ ਦਿਤੀ ਜਾ ਸਕਦੀ ਹੈ।

ਪਰ ਬਾਬਾ ਜੀ ਦੀ ਚੁੱਪ ਸਦੀਵੀ ਚੁੱਪ ਹੀ ਉਨ੍ਹਾਂ ਦੀ ਮਹਾਨਤਾ ਤੇ ਦਿਤੇ ਬਚਨ ਦੀ ਪੂਰਨਤਾ ਦਾ ਪ੍ਰਗਟਾਵਾ ਸੀ। ਕੁਝ ਦਿਨ ਪਹਿਲਾਂ ਵੀ ਭਾਣਾ ਵਰਤ ਹੀ ਗਿਆ ਸੀ। ਪਰ ਡਾਕਟਰ ਪ੍ਰੀਤਮ ਸਿੰਘ ਜੀ ਨੇ ਫੋਨ ਤੇ ਟਮਾਟਰਾਂ ਦਾ ਜੂਸ ਦੋ ਚਮਚੇ ਮੂੰਹ ਪਾਉਣ ਦੀ ਆਗਿਆ ਦਿਤੀ ਤਦੋਂ ਅਜੇ ਮਹਾਂਪੁਰਖਾਂ ਦੀ ਖੁਦ ਦੀ ਨਹੀਂ ਸਗੋਂ ਸਰੀਰ ਦੀ ਕਮਜ਼ੋਰੀ ਦਾ ਅਸਰ ਸੀ। ਪਰ ਹੋਸ਼ ਆਉਣ ਪਰ ਹੀ ਫੁਰਮਾਇਆ ਸੀ, ਮਹਾਤਮਾ ਦਾ ਜੀਵਨ ਵੀ ਅਜੀਬ ਹੀ ਬਣਤਰ ਦਾ ਹੁੰਦਾ ਹੈ। ਉਹ ਸੇਵਕਾਂ ਦੀ ਹਰ ਅਰਦਾਸ ਤੇ ਖਾਹਸ਼ ਦੀ ਪੂਰਨਤਾ ਹਿਤ ਜੀਉਂਦੇ ਹਨ। ਲੋਕ ਪੀੜਾ ਹਰਦੇ ਹੋਏ ਉਹ ਆਪ ਪੀੜਾ ਦਾ ਸ਼ਿਕਾਰ ਹੋ ਜਾਂਦੇ ਹਨ। ਉਹ ਆਪ ਸੰਤ ਅਤਰ ਸਿੰਘ ਜੀ ਮਹਾਰਾਜ ਦੀ ਵਾਰਤਾ ਦਸਦੇ ਸਨ ਕਿ ਜਦੋਂ ਉਨ੍ਹਾਂ ਦੇ ਚਰਨ ਅੰਦਰ ਜ਼ਖਮ ਦਾ ਅਪਰੇਸ਼ਨ ਹੁੰਦਾ, ਉਹ ਮੌਜ ਨਾਲ ਬੈਠੇ ਰਹਿੰਦੇ ਤੇ ਕਈ ਵਾਰੀ ਸੇਵਕਾਂ ਦੀਆਂ ਭੁੱਬਾਂ ਸੁਣ ਕੇ ਹਸਦੇ

ਤੇ ਫੁਰਮਾਉਂਦੇ ਕਿ ਸਾਰੀ ਉਮਰ ਲੋਕਾਂ ਨੂੰ ਅਸੀਸਾਂ ਤੇ ਦਰਦ ਵੰਡਾਇਆ, ਫਿਰ ਉਸ ਦੀ ਸਾਰੀ ਹੀ ਪੀੜਾ ਇਕੋ ਹੀ ਵਾਰੀ ਜੁੜ ਕੇ ਜੇਕਰ ਸਾਡੇ ਸਰੀਰ ਅੰਦਰ ਪ੍ਰਵੇਸ਼ ਕਰੇ ਤਦ ਅਸੀਂ ਉਸ ਜੀਵਨ ਨੂੰ ਸਾਖੀ ਰੂਪ ਹੋ ਕੇ ਹੀ ਤਕਦੇ ਹਾਂ। ਇਸ ਸਰੀਰ ਨੂੰ ਜਿਸਦੇ ਅਧਮ ਨੀਚ ਤੇ ਪਾਪੀ ਜਾਂ ਫਿਰ ਅਤੀ ਸ਼ਰਧਾ ਤੇ ਭਾਵਨਾ ਭਰਪੂਰ ਲੋਕਾਂ ਦੇ ਮਹਾਨ ਸਿਦਕ ਤੇ ਪਿਆਰ ਵੀ ਤੱਕੇ ਹਨ, ਉਨ੍ਹਾਂ ਦਾ ਅਸਰ ਵੀ ਲਿਆ ਹੈ। ਫਿਰ ਧਰਮੀ ਨੂੰ ਦਿਤੀ ਅਸੀਸ ਉਸ ਲਈ ਕੀਤੀ ਅਰਦਾਸ ਦਾ ਅਸਰ ਸੁਭਾਵਿਕ ਹੀ ਪਾਪੀ ਨੀਚ ਤੇ ਅਧਮ ਜੀਵ ਅਥਵਾ ਸੰਤ ਦੋਖੀ ਤੇ ਨਾਸਤਕ ਤਕ ਨੂੰ ਪੁਜਦਾ ਹੈ। ਸੋ ਜਿਸ ਮਹਾਨ ਆਤਮਾ ਨੇ ਸਾਰੀ ਉਮਰ ਕਦੇ ਕੋਈ ਕਿਸੇ ਸ਼ਕਤੀ ਨਾਲ ਸਮਝੌਤਾ ਨਹੀਂ ਕੀਤਾ, ਹਰ ਮੁਸੀਬਤ ਨੂੰ ਸਿਰ ਮੱਥੇ ਕਬੂਲਿਆ ਤੇ ਹਰ ਤਪ ਸਾਧਨ ਤੇ ਲੋਕ ਪੀੜਾ ਹਰਨ ਦਾ ਉਪਰਾਲਾ ਕੀਤਾ, ਭਾਵੇਂ ਉਹ ਆਪ ਹੀ ਉਨ੍ਹਾਂ ਗੁਣਾਂ ਤੋਂ ਹੀਣ ਹੋ ਸਕਦੇ ਸਨ।

ਜੰਗਲਾਂ ਨੂੰ ਗੁਲਜ਼ਾਰ ਅਤੇ ਕਲਰਾਂ ਨੂੰ ਕਸ਼ਮੀਰ ਦਾ ਗੁਲਮਰਗ ਬਣਾ ਕੇ ਪ੍ਰਭੂ ਦੀ ਦੁਨੀਆਂ ਨੂੰ ਨਵੀਂ ਨੁਹਾਰ ਬਖਸ਼ਣਹਾਰ ਨੇ ਆਖਰ ਨੂੰ ਮੌਤ ਦਾ ਸੌਦਾ ਤੇ ਸਮਝੌਤਾ ਕਰਨ ਤੋਂ ਇਨਕਾਰ ਕੀਤਾ ਸੀ। ਨਾਲ ਦੇ ਸਾਥੀ, ਹੋ ਰਹੀ ਗੱਲਬਾਤ ਤੋਂ ਘਬਰਾ ਕੇ ਵਾਪਸ ਜਾਣ ਦੀ ਤਿਆਰੀ ਕਰ ਲੈਂਦੇ। ਪਰ ਆਪ ਨੇ ਸੁਦਾਗਰ ਸਿੰਘ ਦੇ ਪਰਿਵਾਰ ਨੂੰ ਬਚਨ ਦਿਤਾ ਕਿ ਤੁਹਾਡਾ ਇਹ ਘਰ ਲੋਕਾਂ ਲਈ ਪਿਆਰ ਦਾ ਕਾਅਬਾ ਬਣੇਗਾ। ਫਿਰ ਉਸ ਦਿਤੇ ਹੋਏ ਬਚਨਾਂ ਦੀ ਪੂਰਨਤਾ ਦੀ ਹੱਦ ਹੀ ਤਾਂ ਸੀ ਜਦੋਂ ਕਿ ਸਾਰਾ ਜਥਾ ਦੂਸਰੀ ਜਗ੍ਹਾ ਜਾਣ ਦੀ ਤਿਆਰੀ ਕਰ ਰਿਹਾ ਸੀ, ਰਿਹਾਇਸ਼ ਵੀ ਬਦਲ ਹੀ ਜਾਣੀ ਸੀ। ਤਦੋਂ ਸਰੀਰ ਦਾ ਚੋਲਾ ਹੀ ਬਚਨਬੱਧ ਹੋ ਕੇ ਉਸ ਸਥਾਨ ਨੂੰ ਦੇ ਦਿਤਾ। ਜਿਸ ਜਗ੍ਹਾ ਨਾਲ ਉਨ੍ਹਾਂ ਜੀਵਨ ਮਰਨ ਦਾ ਸਬੰਧ ਜੋੜਨ ਦੇ ਬਚਨ ਦਿਤੇ ਸਨ।

ਉਧਰ ਇੰਗਲੈਂਡ, ਸ਼ੋਕ ਸਾਗਰ ਅੰਦਰ ਗੋਤੇ ਖਾ ਰਿਹਾ ਸੀ। ਏਧਰ ਭਾਰਤ ਅੰਦਰ ਬਿਰਹਾ ਮਾਰੇ ਲੋਕ ਕੁਰਲਾ ਰਹੇ ਸਨ। ਕਿਤੇ ਵੀ ਘਰੀਂ ਰਾਤ ਨੂੰ ਰੋਟੀ ਨਹੀਂ ਪੱਕੀ। ਬਾਹਰ ਵੀ ਹਨ੍ਹੇਰਾ ਸੀ, ਦਿਲ ਦੀ ਦੁਨੀਆਂ ਵੀ ਸੁੱਤੀ ਪਈ ਸੀ। ਮੈਂ ਸੱਚ ਆਖਦਾ ਹਾਂ ਕਿ ਉਨ੍ਹਾਂ ਦਾ ਦੱਸਿਆ ਸ਼ਬਦ ਸੁਰਤ ਦਾ ਮਾਰਗ, ਜੋ ਸਦਾ ਹੀ ਹਰ ਚਿੰਤਾ ਤੇ ਦੁਖ ਨੂੰ ਹਰਨ ਵਿਚ ਸਮਰੱਥ ਸੀ, ਉਸ ਦਿਨ ਸਹਾਈ ਨਹੀਂ ਸੀ ਹੋ ਰਿਹਾ। ਸੋ ਆਖਰੀ ਧਿਰ ਕਰਮਸਰ ਹੀ ਸੀ ਜਿਥੇ ਜਾ ਕੇ ਮਨ ਨੂੰ ਕੋਈ ਧਰਵਾਸ ਹੋ ਸਕਦਾ ਸੀ। ਸੋ ਕਰਮਸਰ ਵਲ ਹੀ ਉਠ ਭੱਜੇ। ਸਾਰੇ ਹੀ ਬਿਰਹੋਂ ਕੁੱਠੇ ਤੇ ਦਰਦਾਂ ਦੇ ਮਾਰੇ ਦੀਵਾਨੇ, ਜਿਨ੍ਹਾਂ ਦਾ ਸਹਾਰਾ ਇਕ ਮਾਤਰ ਸੰਤ ਮਹਾਰਾਜ ਦੇ ਦੀਦਾਰੇ ਤੇ ਫਿਰ ਉਨ੍ਹਾਂ ਰਾਹੀਂ ਦਿਤਾ ਉਪਦੇਸ਼ ਹੀ ਸਦੀਵੀ ਟੇਕ ਉਨ੍ਹਾਂ ਦੇ ਪਾਸ ਸੀ।

ਅੱਜ ਕਰਮਸਰ ਅੰਦਰ ਲੱਖਾਂ ਹੀ ਵਿਆਕੁਲ ਰੂਹਾਂ ਤੜਪ ਰਹੀਆਂ ਸਨ। ਇਕ ਦੂਸਰੇ ਨੂੰ ਜਾਣ ਪਛਾਣ ਹੀ ਧਾਹਾਂ ਦਰਦਾਂ ਤੇ ਚੀਸਾਂ ਦਾ ਕਾਰਣ ਬਣੀ ਦਿਸਦੀ ਸੀ। ਇਕ ਦੂਸਰੇ ਨੂੰ ਮਿਲ ਕੇ ਬਿਨਾਂ ਬੋਲੇ ਹੀ ਦਿਲ ਦੇ ਜ਼ਖਮਾਂ 'ਚੋਂ ਪੀੜਾ ਉਮਡ ਆਉਂਦੀ ਸੀ। ਬੁੱਲ੍ਹ ਫਰਕਦੇ ਸਨ ਪਰ ਮੂੰਹੋਂ ਗੱਲ ਨਹੀਂ ਨਿਕਲ ਰਹੀ ਸੀ। ਇਸ ਤਰ੍ਹਾਂ ਦੁਖਾਂ ਤੇ ਵਿਛੋੜੇ ਨਾਲ ਵਿੰਨ੍ਹੇ ਹੋਏ ਲੋਕਾਂ ਦਾ ਇਕ ਉਮਡਦਾ ਹੋਇਆ ਸਾਗਰ ਕਮਰਸਰ ਦੇ ਚੌਹੀਂ ਪਾਸੀਂ ਦਿਸ ਰਿਹਾ ਸੀ। ਲਾਂਗਰੀ ਚੌਕਸੀ ਨਾਲ ਉਸ ਪਾਵਨ ਹਸਤੀ ਦੀ ਆਗਿਆ ਦਾ ਪਾਲਨ ਕਰ ਰਹੇ ਸਨ ਕਿ ਕੋਈ ਵੀ ਮਨੁੱਖ ਕਿਸੇ ਵੀ ਸਮੇਂ ਭੁੱਖਾ ਨਹੀਂ ਜਾਣਾ ਚਾਹੀਦਾ। ਹੁਣ ਉਸ ਨੇ ਹੁਕਮ ਕਰਨ ਲਈ ਨਹੀਂ ਆਉਣਾ। ਪਰ ਕੀਤੀ ਹੋਈ ਆਗਿਆ, ਤੇ ਦਿਤੇ ਹੋਏ ਲਾਂਗਰੀ ਸਿੰਘਾਂ ਨੂੰ ਬਚਨ ਸਦੀਵੀ ਅਸਰ ਰਖਦੇ ਹਨ।

ਦੀਵਾਨ ਅੰਦਰ ਬਿਰਹਾ ਵੇਦਨਾ, ਪੀੜਾ ਤੇ ਹਿਰਦੇ ਵੇਦਨਾ ਭਰੇ ਤਰਾਨੇ ਉਠ ਰਹੇ ਸਨ। ਹਰ ਕੋਈ ਆਪਣੇ ਤੇ ਸਤਿਪੁਰਸ਼ਾਂ ਦੇ ਸਬੰਧ ਵਿਚ ਵਿਚਾਰ ਪੇਸ਼ ਕਰ ਰਿਹਾ ਸੀ। ਪਰ ਮਨੁੱਖ ਦੇ ਜਜ਼ਬੇ ਉਮਡ ਆਉਂਦੇ ਸਨ, ਜਦੋਂ ਕੋਈ ਬਿਰਹੋਂ ਕੁਠੇ ਸ਼ਬਦ ਦੀ ਧੁਨ ਉਠਦੀ ਸੀ। 'ਰੋਵਾਂ ਝੀਣ ਬਾਣ' ਕਥਨ ਕਰਨ ਵਾਲਾ ਹੀ ਨਹੀਂ, ਹਰ ਕੋਈ ਉਸ ਨੂੰ ਆਪਣੇ ਹੀ ਮਨ ਦੀ ਅਵਾਜ਼ ਜਾਣਦਾ ਸੀ।

ਆਖਰ ਨੂੰ ਸੰਤ ਮਹਾਰਾਜ ਜੀ ਦੀ ਤਾਰ (Telegram) ਮਿਲਣ ਪਿਛੋਂ ਸਰਦਾਰ ਚਰਨਜੀਤ ਸਿੰਘ ਕੋਕਾ ਕੋਲਾ ਦਿੱਲੀ ਤੋਂ ਸਖਤ ਬੁਖਾਰ ਦੀ ਦਸ਼ਾ ਵਿਚ ਹਵਾਈ ਸਫਰ ਕਰਕੇ ਲੰਦਨ ਪੁੱਜੇ। ਕਾਗਜ਼ ਤੇ ਹੋਰ ਤਿਆਰੀ ਡਾਕਟਰ ਕਰਮ ਸਿੰਘ ਜੀ ਨੇ ਕਰਵਾਈ ਸੀ। ਮਿਰਤਕ ਸਰੀਰ ਲਈ ਬਹੁਤ ਹੀ ਕੀਮਤੀ ਬਕਸਾ ਸੰਗਤ ਨੇ ਬਾਰਾਂ ਸੌ ਪੌਂਡ ਦਾ ਸੰਦਲ ਦੀ ਕੀਮਤੀ ਲੱਕੜੀ ਤੋਂ ਤਿਆਰ ਕਰਵਾਇਆ ਸੀ ਜੋ ਹਰ ਸਮੇਂ ਇਕ ਰਸ ਦਮਕ ਤੇ ਖੁਸ਼ਬੂ ਨੂੰ ਕਾਇਮ ਰਖ ਸਕਦਾ ਸੀ। ਮੂੰਹ ਦੀ ਜਗ੍ਹਾ ਏਅਰ ਕੰਡੀਸ਼ਨ ਬਕਸੇ ਪਰ ਸ਼ੀਸ਼ਾ ਫਿੱਟ ਸੀ। ਇਸ ਦੇ ਅੰਦਰ ਘੱਟੋ ਘੱਟ ਪੰਦਰਾਂ ਦਿਨ ਸਰੀਰ ਨੂੰ ਕੋਈ ਬਾਹਰਲਾ ਨੁਕਸ ਨਹੀਂ ਪੈ ਸਕਦਾ ਸੀ। ਲੰਦਨ ਤੋਂ ਵੀਹ ਤੋਂ ਉਪਰ ਸੰਤ ਸੇਵਕ ਤੇ ਕਈ ਸੱਜਣ, ਜਿਸ ਤਰ੍ਹਾਂ ਕਿ ਸਰਦਾਰ ਈਸ਼ਰ ਸਿੰਘ ਜੀ ਕਲਸੀ, ਜਿਨ੍ਹਾਂ ਨੂੰ ਸੰਤ ਮਹਾਰਾਜ ਨੇ ਆਪ ਇਹ ਸੇਵਾ ਸੌਂਪੀ ਸੀ ਕਿ ਉਹ ਸਰੀਰ ਨੂੰ ਕਰਮਸਰ ਪੁਚਾਏਗਾ, ਨਾਲ ਹੀ ਉਸੇ ਹੀ ਜਹਾਜ਼ ਰਾਹੀਂ ਦਿੱਲੀ ਨੂੰ ਚਲ ਪਏ ਸਨ। 30 ਅਗਸਤ ਨੂੰ ਸੁਬ੍ਹਾ ਹੀ ਸੰਤ ਜੀ ਮਹਾਰਾਜ ਦਾ ਸਰੀਰ ਪਾਲਮ ਹਵਾਈ ਅੱਡੇ ਪਰ ਉਤਰਿਆ। ਆਮ ਮਨੁੱਖ ਤੇ ਸਰਕਾਰੀ ਅਮਲੇ ਨੂੰ ਅਮਨ ਕਾਇਮ ਰੱਖਣ ਹਿਤ ਕਾਫੀ ਵੱਡੀ ਪੱਧਰ ਤੇ ਇੰਤਜ਼ਾਮ ਕਰਨਾ ਪੈ ਰਿਹਾ ਸੀ। ਇਹ ਪਹਿਲਾ ਸਮਾਂ ਸੀ ਜਦੋਂ ਕਿ ਪ੍ਰਧਾਨ ਮੰਤਰੀ ਸਾਸ਼ਤਰੀ ਜੀ ਦੇ ਮਿਰਤਕ ਸਰੀਰ ਦੇ ਦਿੱਲੀ ਪੁੱਜਣ ਸਮੇਂ ਪਿਛੋਂ ਕਿਸੇ ਵਿਅਕਤੀ ਦੇ ਅੰਤਮ ਦਰਸ਼ਨ ਹਿਤ ਇਤਨਾ ਜਨ ਸਮੂੰਹ ਉਮਡ ਪਿਆ ਹੋਵੇ।

ਅਤੇ ਛੋਟੇ ਸੰਤ ਕਿਸ਼ਨ ਸਿੰਘ ਜੀ ਮਹਾਰਾਜ ਦੇ ਇੰਤਜ਼ਾਮ ਅਨੁਸਾਰ ਸਰੀਰ, ਸਮੇਤ ਸੰਗਤਾਂ ਗੁਰਦਵਾਰਾ ਸੀਸ ਗੰਜ ਤੋਂ ਨਮਸਕਾਰ ਤੇ ਗੁਰਦੁਆਰਾ ਕਮੇਟੀ ਵਲੋਂ ਹਾਰ ਤੇ ਦੁਸ਼ਾਲਾ ਲੈ ਕੇ ਕਾਫਲਾ ਚਲ ਪਿਆ। ਜੀ.ਟੀ.ਰੋਡ ਦੇ ਹਰ ਮੁਕਾਮ ਤੇ ਸ਼ਹਿਰ ਕਸਬੇ ਵਿਚ ਸੰਗਤਾਂ ਦਾ ਵੱਡਾ ਭਾਰੀ ਇੰਤਜ਼ਾਮ ਸੀ। ਹਰ ਜਗ੍ਹਾ ਸੰਗਤਾਂ ਦਰਸ਼ਨ ਹਿਤ ਅਤੇ ਲੈ ਕੇ ਉਡੀਕ ਰਹੀਆਂ ਸਨ। ਖੰਨੇ ਤਾਂ ਇਤਨੀ ਭੀੜ ਸੀ ਕਿ ਜਲੂਸ ਨੂੰ ਤੁਰਨ ਵਿਚ ਘੰਟਾ ਲਗ ਗਿਆ। ਜੀ.ਟੀ. ਰੋਡ ਤੋਂ ਕਰਮਸਰ ਵਾਲੀ ਸਾਰੀ ਸੜਕ ਦਾ ਟੁਕੜਾ ਤਾਂ ਮਾਨੋ ਮਨੁੱਖਾਂ ਨਾਲ

ਇਕ ਤਾਰ ਜੁੜਿਆ ਹੋਇਆ ਸੀ। ਕਰਮਸਰ ਪੁੱਜਣ ਸਮੇਂ ਤਕ ਇਸ ਜਲੂਸ ਨਾਲ ਸੈਂਕੜੇ ਹੀ ਕਾਰਾਂ ਤੇ ਟਰੱਕ ਬੱਸਾਂ ਸ਼ਾਮਲ ਹੋ ਚੁੱਕੀਆਂ ਸਨ। ਕਰਮਸਰ ਅੰਦਰ ਹਰ ਪਾਸੇ ਮਨੁੱਖ ਸਿਰਾਂ ਦਾ ਮਹਾਨ ਸਾਗਰ ਛੱਲਾਂ ਮਾਰਦਾ ਦਿਸਦਾ ਸੀ। ਸਰਕਾਰੀ ਅੰਕੜਿਆਂ ਅਨੁਸਾਰ ਇਹ ਗਿਣਤੀ ਉਸ ਸਮੇਂ ਦਸ ਲੱਖ ਤੋਂ ਉਪਰ ਸੀ। ਜਿਸ ਸਮੇਂ ਸੰਤ ਜੀ ਮਹਾਰਾਜ ਦਾ ਮਿਰਤਕ ਸਰੀਰ ਲੋਕ ਦਰਸ਼ਨਾਂ ਹਿਤ ਦੀਵਾਨ ਵਿਚ ਲਿਆਂਦਾ ਗਿਆ ਉਸ ਸਮੇਂ ਲੋਕਾਂ ਦੇ ਜੋਸ਼ ਦੀ ਹਦ ਹੀ ਹੋ ਗਈ। ਦਰਸ਼ਨ ਭੇਟ ਮਾਇਆ ਦੀ ਗਿਣਤੀ ਹੀ ਲੱਖਾਂ ਨੂੰ ਪੁੱਜ ਚੁਕੀ ਸੀ। ਆਖਰ ਕੋਈ ਵਸ ਨਾ ਚਲਦਾ ਤੱਕ ਕੇ ਸੰਤ ਮਹਾਰਾਜ ਦੇ ਸਰੀਰ ਵਾਲਾ ਬਕਸਾ ਅੰਦਰ ਲੈ ਆਏ ਤੇ ਫਿਰ ਅੰਤਮ ਤਿਆਰੀਆਂ ਲਈ ਦਾਖਲ ਕਰ ਦਿਤਾ ਗਿਆ।

ਜਦੋਂ ਭੋਰੇ ਅੰਦਰ ਬਕਸਾ ਲੈ ਗਏ ਤਦ ਮੇਰੇ ਮੂੰਹੋਂ ਨਿਕਲਿਆ ਕਿ ਜਦੋਂ ਸੰਤ ਮਹਾਰਾਜ ਸਰੀਰ ਦੇ ਮਾਲਕ ਸਨ, ਤਦ ਇਸ ਭੋਰੇ ਅੰਦਰ ਰਾਣਾ ਰੰਕ ਕੋਈ ਵੀ ਸਮਾਂ ਲਏ ਤੋਂ ਬਿਨਾਂ ਦਾਖਲ ਨਹੀਂ ਹੋ ਸਕਦਾ ਸੀ। ਅੱਜ ਫਿਰ ਇਤਿਹਾਸ ਦੁਹਰਾਇਆ ਗਿਆ ਹੈ। ਸਰੀਰ ਭਾਵੇਂ ਮਿਰਤਕ ਸੀ ਪਰ ਪਾਬੰਦੀ ਆ ਹੀ ਗਈ ਜੋ ਉਹ ਸੁਰਜੀਤ ਹੋ ਕੇ ਇਸ ਹੀ ਜਗ੍ਹਾ ਪਰ ਰਖਦੇ ਸਨ।

ਅਗਲੀ ਸਵੇਰ 31 ਅਗਸਤ ਨੂੰ ਅੰਤਮ ਜਲੂਸ ਕਰਮਸਰ ਤੋਂ ਚਲ ਕੇ ਸ੍ਰੀ ਕੀਰਤਪੁਰ ਅਨੰਦਪੁਰ ਸਾਹਿਬ ਨੂੰ ਪਰਸਦਾ ਹੋਇਆ ਬਿਭੌਰ ਸਾਹਿਬ ਪੁੱਜ ਗਿਆ। ਪੰਜਾਬ ਸਰਕਾਰ ਵਲੋਂ ਅੰਤਮ ਸੰਸਕਾਰ ਕਰਨ ਹਿਤ ਸਰਕਾਰੀ ਰਸਮ ਅਨੁਸਾਰ ਪੁਲਿਸ ਦੇ ਦਸਤੇ ਨੇ ਉਲਟੀਆਂ ਗੰਨਾਂ ਕਰਕੇ ਸਲਾਮੀ ਦਿਤੀ ਤੇ ਸਰਕਾਰ ਵਲੋਂ ਚੀਫ ਮਨਿਸਟਰ ਗਿਆਨੀ ਜ਼ੈਲ ਸਿੰਘ ਜੀ ਤੇ ਸੂਬਾ ਕਾਂਗਰਸ ਵਲੋਂ ਸਰਦਾਰ ਨਿਰੰਜਨ ਸਿੰਘ ਤਾਲਿਬ, ਸ਼੍ਰੋਮਣੀ ਕਮੇਟੀ ਵਲੋਂ ਗਿਆਨੀ ਮਹਿੰਦਰ ਸਿੰਘ ਸੈਕਟਰੀ ਤੇ ਸ੍ਰੀ ਅਕਾਲ ਤਖਤ ਦੇ ਜਥੇਦਾਰ ਸਾਧੂ ਸਿੰਘ ਭੌਰਾ ਨੇ ਦੁਸ਼ਾਲੇ ਭੇਟ ਕੀਤੇ। ਸੰਤ ਮਹਾਰਾਜ ਦਾ ਸਰੀਰ ਇਸ ਛੇਦਾਂ ਵਾਲੇ ਬਕਸੇ ਅੰਦਰ ਰੱਖ ਕੇ ਉਨ੍ਹਾਂ ਦੀ ਕਿਰਿਆ ਦੇ ਤਮਾਮ ਅੰਸ਼ ਛੋਟੀ ਕਿਰਪਾਨ, ਕਛਹਿਰਾ ਅਤੇ ਹੋਰ ਚੀਜ਼ਾਂ ਜੋ ਉਨ੍ਹਾਂ ਦੀ ਰਹਿਤ ਦਾ ਅੰਗ ਸਨ, ਉਨ੍ਹਾਂ ਦੀ ਆਗਿਆ ਅਨੁਸਾਰ ਲੋਕਾਂ ਦੇ ਤਕਦਿਆਂ ਹੀ ਸਜਾਏ ਗਏ। ਜੋ ਤੁਅਸਬੀ ਤੇ ਕੱਟੜ ਪੰਥੀ ਸਿੱਖੀ ਦੇ ਦਾਅਵੇਦਾਰ ਲਈ ਚਸ਼ਮੇ ਬਸੀਰਤ ਸਨ ਕਿ ਸੰਤ ਮਹਾਰਾਜ ਕਲਗੀਧਰ ਮਹਾਰਾਜ ਜੀ ਦੇ ਅਨਿਨ ਸੇਵਕ, ਉਨ੍ਹਾਂ ਦੀ ਸਿੱਖੀ ਦੇ ਮਹਾਨ ਪਹਿਰੇਦਾਰ ਤੇ ਪੂਰਨ ਗੁਰਸਿੱਖ ਸਨ। ਗੁਰਦਵਾਰੇ ਸਾਹਿਬ ਕੜਾਹ ਪ੍ਰਸ਼ਾਦਿ ਤਿਆਰ ਹੋ ਰਿਹਾ ਸੀ। ਸੰਤ ਮੀਂਹਾ ਸਿੰਘ ਜੀ ਮਹਾਰਾਜ ਸਿਆੜ੍ਹ ਵਾਲੇ ਜੋ ਬਾਬਾ ਨੰਦ ਸਿੰਘ ਮਹਾਰਾਜ ਕਲੇਰਾਂ ਵਾਲਿਆਂ ਦੇ ਸੇਵਕ ਸਨ, ਪਰ ਸੰਤ ਮਹਾਰਾਜ ਨਾਲ ਬਹੁਤ ਹੀ ਸਨੇਹ ਰਖਦੇ ਸਨ, ਉਨ੍ਹਾਂ ਨੇ ਅੰਤਮ ਅਰਦਾਸ ਕੀਤੀ ਤੇ ਸਰੀਰ ਨੂੰ ਗਹਿਰੇ ਪਾਣੀ ਦੀਆਂ ਲਹਿਰਾਂ ਦੇ ਸਪੁਰਦ ਕਰ ਦਿਤਾ। ਸੰਤ ਮਹਾਰਾਜ ਦੇ ਬਕਸੇ ਤੋਂ ਬਾਹਰ ਨਿਕਲ ਕੇ ਹਲਕੇ ਫੁੱਲ ਪਾਣੀ ਦੇ ਉਪਰ ਤਰ ਪਏ ਜੋ ਸੰਸਾਰ ਨੂੰ ਦਸ ਗਏ ਕਿ ਉਹ ਹਰ ਬੰਦਸ਼ ਤੋਂ ਸੁਤੰਤਰ ਹੋ ਕੇ ਪੂਰਨ ਪਾਵਨ ਮਹਿਕ ਤੇ ਸੁੰਦਰਤਾ ਦਾ ਰੂਪ ਧਾਰਨ ਕਰ ਗਏ ਹਨ ਜੋ ਕਦੇ ਨਾਸ਼ਵਾਨ ਨਹੀਂ।

## ਪਾਠ ਭੋਗ ਤੇ ਦਸਤਾਰ ਬੰਦੀ

ਸੱਤ ਸਤੰਬਰ ਨੂੰ ਉਸ ਸਮੇਂ ਦੀ ਆਖਰੀ ਕੜੀ ਦਾ ਦਿਨ ਸੀ ਜਿਸ ਦਿਨ ਸਮੁੱਚੀ ਕੌਮ ਦੇ ਨੁਮਾਇੰਦੇ ਤੇ ਸਰਕਾਰੀ ਤੇ ਗੈਰ ਸਰਕਾਰੀ ਹਸਤੀਆਂ ਨੇ ਆਪਣਾ ਸਤਿਕਾਰ ਪੇਸ਼ ਕਰਨਾ ਸੀ। ਤਖਤ ਸਾਹਿਬਾਨ ਦੇ ਜਥੇਦਾਰ, ਸ੍ਰੀ ਹਰੀ ਮੰਦਰ ਦੇ ਹੈਡ ਗ੍ਰੰਥੀ ਗਿਆਨੀ ਕ੍ਰਿਪਾਲ ਸਿੰਘ ਜੀ, ਸੰਤ ਬਚਨ ਸਿੰਘ ਜੀ ਬਿਹੰਗਮ ਜਥਾ, ਮਸਤੂਆਣਾ ਦੇ ਜਥੇਦਾਰ, ਕਲੇਰਾਂ ਵਾਲੇ ਸੰਤ, ਭਿੰਡਰਾਂ ਵਾਲੇ ਤੇ ਮਹਿਤਾ ਚੌਂਕ ਦੇ ਦੋਵੇਂ ਗਿਆਨੀ, ਗਿ: ਦਲੀਪ ਸਿੰਘ ਜੀ ਅੰਮ੍ਰਿਤਸਰ, ਗਿ: ਅਮੀਰ ਸਿੰਘ ਜੀ ਦਾ ਡੇਰਾ, ਸੰਤ ਸੁਰਜੀਤ ਸਿੰਘ ਜੀ, ਸੰਤ ਨਿਰੰਜਨ ਸਿੰਘ ਜੀ, ਸੰਤ ਬਲਦੇਵ ਸਿੰਘ ਜੀ, ਸੰਤ ਮਨੀ ਸਿੰਘ ਜੀ ਹਰਦੁਆਰ, ਪੰਡਤ ਸ਼ੇਰ ਸਿੰਘ ਵਿਰਕਤ, ਪੰਡਤ ਗੁਰਦੀਪ ਸਿੰਘ ਤੇ ਹੋਰ ਸੋਢੀ, ਬੇਦੀ, ਭੱਲੇ ਕੁਲ ਦੇ ਚਮਕਦੇ ਸਿਤਾਰੇ ਨਿਰਮਲੇ ਉਦਾਸੀਨ ਤੇ ਨਾਮਧਾਰੀ ਸੰਪਦਾਏ ਵਲੋਂ ਸਿਰੋਪਾਉ ਤੇ ਦਸਤਾਰੇ ਲੈ ਕੇ ਨੁਮਾਇੰਦੇ ਪੁੱਜੇ ਸਨ।

ਲੰਗਰ ਅੰਦਰ ਦੋ ਸੌ ਤੋਂ ਉਪਰ ਕੜਾਹੇ ਪ੍ਰਸ਼ਾਦਿ ਤੇ ਸੈਂਕੜੇ ਹੀ ਬੋਰੀਆਂ ਆਟਾ ਪੱਕ ਗਿਆ। ਫਿਰ ਚਾਹ ਦੁੱਧ ਚੀਨੀ ਦੀ ਗਿਣਤੀ ਹੀ ਨਹੀਂ ਕਿ ਕਿਤਨੀ ਖਰਚ ਹੋਈ ਸੀ।

***'ਗਿਆਨੀ ਮਿਹਰ ਸਿੰਘ ਜੀ' ਰਚਿਤ ਪੁਸਤਕ***
***'ਨੌਂ ਰਤਨ' ਵਿਚੋਂ ਧੰਨਵਾਦ ਸਹਿਤ***

**– ਸਮਾਪਤ –**

### ਮਹਾਂਪੁਰਸ਼ਾਂ ਦੇ ਦੀਵਾਨਾਂ ਦਾ ਪ੍ਰੋਗਰਾਮ

**ਐਤਵਾਰ** – ਸਮਾਂ ਸਵੇਰੇ 12.00 ਵਜੇ ਤੋਂ ਬਾਅਦ ਦੁਪਿਹਰ 4.00 ਵਜੇ ਤੱਕ – 2, 9, 16, 23, 30 ਜਨਵਰੀ, ਰਤਵਾੜਾ ਸਾਹਿਬ

**ਪੂਰਨਮਾਸ਼ੀ** – 21 ਜਨਵਰੀ, ਦਿਨ ਸ਼ੁਕਰਵਾਰ ਰਤਵਾੜਾ ਸਾਹਿਬ।

**ਸੰਗਰਾਂਦ** – 14 ਜਨਵਰੀ, ਦਿਨ ਸ਼ੁਕਰਵਾਰ, ਰਤਵਾੜਾ ਸਾਹਿਬ (ਸਮਾਂ – ਦੁਪਹਿਰ 12 ਵਜੇ ਤੋਂ ਸ਼ਾਮ 4.00 ਵਜੇ ਤੱਕ)

**ਮੱਸਿਆ** – 6 ਜਨਵਰੀ, ਦਿਨ ਵੀਰਵਾਰ, ਗੁਰਦੁਆਰਾ ਈਸ਼ਰ ਪ੍ਰਕਾਸ਼, ਬਨੂੜ (ਰਾਜਪੁਰਾ) ਪਟਿਆਲਾ

(ਸਮਾਂ – ਦੁਪਹਿਰ 12 ਵਜੇ ਤੋਂ ਸ਼ਾਮ 3.30 ਵਜੇ ਤੱਕ)

**ਮਹੀਨੇ ਦਾ ਆਖਰੀ ਸ਼ਨੀਵਾਰ** – 29 ਜਨਵਰੀ, ਡੇਰਾ ਹਿਰਦਾਪੁਰ ਚੰਗਰ ਜਿਲਾ ਰੋਪੜ।

(ਸਮਾਂ ਦੁਪਹਿਰ 12 ਵਜੇ ਤੋਂ ਸ਼ਾਮ 3.30 ਵਜੇ ਤੱਕ)

**ਅੰਮ੍ਰਿਤ ਸੰਚਾਰ** – ਹਰੇਕ ਪੂਰਨਮਾਸ਼ੀ ਨੂੰ ਗੁਰਦਵਾਰਾ ਈਸ਼ਰ ਪ੍ਰਕਾਸ਼, ਰਤਵਾੜਾ ਸਾਹਿਬ ਵਿਖੇ ਦਿਨ ਦੇ 11.00 ਵਜੇ ਹੁੰਦਾ ਹੈ।

# Science of Breath
# ਪ੍ਰਾਣ ਵਿਗਿਆਨ

***ਮੂਲ ਲੇਖਕ - ਡਾ. ਸਵਾਮੀ ਰਾਮ ਜੀ***
***ਅਨੁਵਾਦਕ - ਡਾ. ਬੀਬੀ ਤੇਜਿੰਦਰ ਮਲਹੋਤਰਾ***

*(ਲੜੀ ਜੋੜਨ ਲਈ ਦੇਖੋ ਦਸੰਬਰ ਅੰਕ, ਪੰਨਾ - 55)*

## ਨਾੜੀ ਸ਼ੋਧ

ਨਾੜੀ ਸ਼ੋਧ ਲਈ ਤੁਸੀਂ ਸਿੱਧੇ ਬੈਠਦੇ ਹੋ, ਆਪਣਾ ਸਿਰ, ਗਰਦਨ ਤੇ ਪਿੱਠ ਬਿਲਕੁਲ ਸਿੱਧੀ ਰਖਦੇ ਹੋ, ਇਕ ਨਾਸਿਕਾ ਨੂੰ ਉਂਗਲੀ ਰਖ ਕੇ ਬੰਦ ਕਰਦੇ ਹੋ, ਜੇ ਚਾਹੋ ਤਾਂ ਇਕ ਉਂਗਲੀ ਨੱਕ ਦੇ ਉਪਰ ਭਰਵੱਟਿਆਂ ਦੇ ਵਿਚਕਾਰ ਵੀ ਰੱਖ ਸਕਦੇ ਹੋ। ਜੇ ਤੁਹਾਨੂੰ ਇਸ ਨਾਲ ਔਖਾ ਲਗਦਾ ਹੋਵੇ ਤਾਂ ਭਾਵੇਂ ਨਾ ਰੱਖੋ।

ਜਿਸ ਨਾਸਿਕਾ ਤੋਂ ਸ੍ਵਾਸ ਆ ਜਾ ਰਿਹਾ ਹੋਵੇ ਉਸ ਵਿਚੋਂ ਸ੍ਵਾਸ ਬਾਹਰ ਕੱਢੋ ਫੇਰ ਉਸੇ ਨਾਲ ਉਪਰ ਚੜ੍ਹਾਓ ਫੇਰ ਉਸ ਨੂੰ ਉਂਗਲੀ ਨਾਲ ਬੰਦ ਕਰ ਦਿਓ ਤੇ ਦੂਸਰੀ ਨਾਸਕਾ ਵਿਚੋਂ ਸ੍ਵਾਸ ਕੱਢਣਾ ਸ਼ੁਰੂ ਕਰੋ ਉਸ ਵਿਚੋਂ ਸ੍ਵਾਸ ਕੱਢਣ ਤੋਂ ਬਾਅਦ, ਮੁੜ ਕੇ ਇਸੇ ਵਿਚੋਂ ਸ੍ਵਾਸ ਅੰਦਰ ਲਓ ਜਿਸ ਵਿਚੋਂ ਤੁਸੀਂ ਕੱਢਿਆ ਹੈ। ਤਿੰਨ ਵਾਰੀ ਇਸੇ ਤਰ੍ਹਾਂ ਕਰੋ ਤਾਂ ਜੋ ਦੋਨੋਂ ਨਾਸਿਕਾ ਵਿਚੋਂ ਤਿੰਨ ਵਾਰੀ ਕਰਨ ਨਾਲ ਇਹ ਸੰਪੂਰਨ ਹੋ ਜਾਵੇ। ਦੋਨੋਂ ਨਾਸਿਕਾ ਵਿਚੋਂ ਮਿਲਾ ਕੇ ਪੂਰਾ ਛੇ ਵਾਰੀ ਹੋ ਜਾਵੇਗਾ, ਇਸ ਤਰ੍ਹਾਂ ਛੇ ਵਾਰੀ ਕਰਨ ਨੂੰ ਇਕ ਚੱਕਰ ਕਹਿੰਦੇ ਹਨ, ਆਮ ਤੌਰ ਤੇ ਦੂਸਰਾ, ਤੀਸਰਾ ਇਹੋ ਜਿਹਾ ਚੱਕਰ ਲਗਾਇਆ ਜਾਂਦਾ ਹੈ, ਭਾਵ ਦੋਨੋਂ ਨਾਸਿਕਾ ਵਿਚੋਂ ਨੌਂ ਵਾਰੀ ਸ੍ਵਾਸ ਅੰਦਰ ਲਿਆ ਗਿਆ ਹੈ, ਨੌਂ ਵਾਰੀ ਬਾਹਰ ਕੱਢਿਆ ਗਿਆ ਹੈ। ਹਰ ਦੂਸਰਾ ਚੱਕਰ ਸ਼ੁਰੂ ਕਰਨ ਤੋਂ ਪਹਿਲਾਂ ਤੁਸੀਂ ਤਿੰਨ ਵਾਰੀ ਦੋਨੋਂ ਨਾਸਿਕਾ ਵਿਚ ਆਮ ਤਰੀਕੇ ਨਾਲ ਸ੍ਵਾਸ ਲਵੋ।

ਇਹ ਅਭਿਆਸ ਕਰਨ ਲੱਗਿਆਂ ਦੋ ਗੱਲਾਂ ਦਾ ਖਾਸ ਧਿਆਨ ਰਖਣਾ ਚਾਹੀਦਾ ਹੈ - 1. ਹੌਲੀ ਹੌਲੀ ਧੀਰਜ ਨਾਲ ਸ੍ਵਾਸ ਲਓ; ਐਨਾ ਹੌਲੀ ਵੀ ਨਾ ਹੋਵੇ ਕਿ ਤੁਹਾਨੂੰ ਸਾਹ ਚੜ੍ਹ ਜਾਵੇ, ਪਰ ਹੌਲੀ ਹੌਲੀ 2. ਸ੍ਵਾਸ ਲੈਂਦੇ ਵੇਲੇ ਕੋਈ ਅਵਾਜ਼ ਨਾ ਆਏ। ਸ੍ਵਾਸ ਨੂੰ ਹੌਲੀ ਹੌਲੀ ਧੀਰਜ ਨਾਲ ਛੱਡਿਆ ਜਾਵੇ, ਛੇਤੀ ਨਾ ਕੀਤੀ ਜਾਵੇ, ਕੋਈ ਅਵਾਜ਼ ਜਾਂ ਕੋਈ ਝਟਕਾ ਨਾ ਲੱਗਣ ਦਿਤਾ ਜਾਵੇ। ਇਨ੍ਹਾਂ ਦੋ ਗੱਲਾਂ ਦੀ ਪੂਰਤੀ ਲਈ ਤੁਹਾਨੂੰ ਸ੍ਵਾਸਾਂ ਉਤੇ ਹੀ ਧਿਆਨ ਲਗਾਉਣਾ ਚਾਹੀਦਾ ਹੈ। ਜੇ ਸ੍ਵਾਸ ਲੈਂਦੇ ਸਮੇਂ ਜਾਂ ਛੱਡਦੇ ਸਮੇਂ ਧਿਆਨ ਇਧਰ ਉਧਰ ਕਰ ਲਿਆ ਤਾਂ ਸ੍ਵਾਸ ਬੇਸੁਰੇ ਹੋ ਜਾਣਗੇ, ਝਟਕਾ ਲਗੇਗਾ, ਅਵਾਜ਼ ਆਏਗੀ ਤੇ ਉਖੜ ਜਾਣਗੇ। ਇਹ ਅਭਿਆਸ ਕਰਦੇ ਸਮੇਂ ਇਹ ਅਵਸ਼ਕ ਹੈ ਕਿ ਤੁਸੀਂ ਸ਼ਾਂਤ ਰਹੋ, ਆਰਾਮ ਵਿਚ ਰਹੋ।

ਇਹ ਤਿੰਨ ਤਰੀਕਿਆਂ ਵਿਚੋਂ ਇਕ ਤਰੀਕਾ ਹੈ। ਦੂਸਰਾ ਹੈ ਇਕ ਪਾਸਿਓਂ ਸ੍ਵਾਸ ਕੱਢਣਾ ਤੇ ਦੂਸਰੇ ਪਾਸਿਓ ਅੰਦਰ ਲੈਣਾ। ਤੀਸਰਾ ਹੈ ਇਕ ਨਾਸਿਕਾ ਨਾਲ ਤਿੰਨ ਚੱਕਰ ਜਿਹੜੇ ਉਪਰ ਦੱਸੇ ਹਨ ਉਹ ਪੂਰੇ ਕਰਨੇ, ਫੇਰ ਦੂਸਰੀ ਨਾਸਿਕਾ ਨਾਲ ਤਿੰਨ ਚੱਕਰ ਪੂਰੇ ਕਰਨੇ। ਕਈ ਸੱਜਣ ਇਕ ਇਕ ਚੱਕਰ ਕਰਕੇ ਕਰਦੇ ਹਨ ਪਰ ਜੋ ਵੀ ਕਰੋ ਇਕੋ ਤਰ੍ਹਾਂ ਕਰੋ। ਅੱਗੇ ਦੱਸੀ ਜਾਣ ਵਾਲੀ ਵਿਧੀ ਨਵੇਂ ਸ਼ੁਰੂ ਕਰਨ ਵਾਲੇ ਲਈ ਠੀਕ ਰਹੇਗੀ।

ਅਭਿਆਸ ਨਾਲ ਤੁਸੀਂ ਇਹ ਜਾਣ ਜਾਂਦੇ ਹੋ ਕਿ ਇਕ ਨਾਸਿਕਾ ਰਾਹੀਂ ਸ੍ਵਾਸ ਲੈਣ ਨਾਲ ਤੇ ਦੂਸਰੀ ਰਾਹੀਂ ਲੈਣ ਵਿਚ ਕੀ ਫਰਕ ਹੈ ਤੇ ਜਿਵੇਂ ਜਿਵੇਂ ਤੁਸੀਂ ਅਭਿਆਸ ਕਰਦੇ ਹੋ ਤੁਸੀਂ ਸ੍ਵਾਸ ਲਈ ਚੇਤਨ ਹੁੰਦੇ ਹੋ। ਨਾੜੀ ਸ਼ੋਧ ਇਕ ਸਿਖਿਆ ਹੈ, ਇਕ ਅਭਿਆਸ ਹੈ, ਇਹ ਕੋਈ ਮਕੈਨੀਕਲ ਚੀਜ਼ ਨਹੀਂ; ਇਹ ਸਿਖਿਆ ਹੈ, ਤਾਲ ਮੇਲ ਹੈ, ਜੋੜ ਹੈ, ਸਰੀਰ ਦੇ ਦੋਨੋਂ ਭਾਗਾਂ ਨੂੰ ਸੱਜੇ ਤੇ ਖੱਬੇ ਨੂੰ ਇਕ ਸਾਰ ਕਰਨ ਲਈ ਹੈ। ਸਾਨੂੰ ਇਹ ਜਾਣ ਕੇ ਬਹੁਤ ਅਜੀਬ ਲੱਗੇਗਾ ਕਿ ਜਦੋਂ ਕਿਸੇ ਨੂੰ ਕਹੀਏ ਕਿ ਸੱਜੀ ਤੇ ਖੱਬੀ ਬਾਂਹ ਚੁਕੋ ਤੇ ਦੱਸੋ ਕੀ ਫਰਕ ਹੈ, ਬਹੁਤ ਲੋਕੀ ਨਹੀਂ ਦਸ ਸਕਣਗੇ। ਜੇ ਅਸੀਂ ਪੁਛੀਏ ਕਿ ਸੱਜੀ ਨਾਸਿਕਾ ਵਿਚੋਂ ਹਵਾ ਆ ਜਾ ਰਹੀ ਹੈ ਕਿ ਖੱਬੀ ਵਿਚੋਂ, ਤਾਂ ਬਹੁਤ ਲੋਕਾਂ ਨੂੰ ਨਹੀਂ ਪਤਾ ਹੋਵੇਗਾ। ਜੇ ਇਹ ਸੱਚ ਹੈ ਕਿ ਸੱਜੀ ਨਾਸਿਕਾ ਰਾਹੀਂ ਸ੍ਵਾਸ ਲੈਣ ਨਾਲ ਮਨੋਵਿਗਿਆਨ ਤੇ ਸਰੀਰਕ ਕ੍ਰਿਆਵਾਂ ਉਤੇਜਿਤ ਹੁੰਦੀਆਂ ਹਨ ਅਤੇ ਖੱਬੀ ਨਾਸਿਕਾ ਤੋਂ ਸ੍ਵਾਸ ਲੈਣ ਨਾਲ ਹੋਰ ਤਰ੍ਹਾਂ ਦੀਆਂ ਪ੍ਰਵਿਰਤੀਆਂ ਜਾਗਰਣ ਹੁੰਦੀਆਂ ਹਨ, ਤਾਂ ਸ੍ਵਾਸਾਂ ਦੀ ਕ੍ਰਿਆ ਨੂੰ ਜਾਨਣਾ ਬਹੁਤ ਹੀ ਅਵਸ਼ਕ ਹੈ।

## ਹਵਾ ਦੀ ਧਾਰਾ ਨੂੰ ਰੁਖ ਦੇਣਾ

ਜਦੋਂ ਅਸੀਂ ਨੱਕ ਦੀ ਰੂਪ ਰੇਖਾ ਨੂੰ ਦੇਖ ਲਿਆ ਹੈ ਉਸ ਦੇ ਅੰਦਰ ਦੀ ਬਣਤਰ ਨੂੰ ਜਾਣ ਲਿਆ ਹੈ, ਸ੍ਵਾਸ ਲੈਣ ਦਾ ਇਕ ਦੂਸਰਾ ਪਹਿਲੂ ਵੀ ਹੈ ਜਿਸ ਦੀ ਆਪਣੀ ਰੂਪ ਰੇਖਾ ਹੈ, ਉਹ ਹੈ ਹਵਾ ਦਾ ਵਹਾਓ, ਅਨੁਕੂਲ ਵਹਾਓ, ਪ੍ਰਤਿਕੂਲ ਵਹਾਓ। ਇਨ੍ਹਾਂ ਸਭ ਨਾਲ ਇਕ ਬਹੁਤ ਹੀ ਗੁੰਝਲਦਾਰ ਨਮੂਨਾ ਬਣ ਜਾਂਦਾ ਹੈ ਜਿਸ ਵਿਚੋਂ ਹਵਾ ਦਾ ਵਹਾਓ ਚਲਦਾ ਹੈ, ਜਿਹੜਾ ਹਰੇਕ ਮਨੁੱਖ ਵਿਚ ਵੱਖ-ਵੱਖ ਤਰੀਕੇ ਦਾ ਹੁੰਦਾ ਹੈ। ਕਿਵੇਂ ਹਰੇਕ ਸਰੀਰ ਦੀ ਆਪਣੀ ਬਣਤਰ ਹੈ, ਕਿਵੇਂ ਦਾ ਸਰੀਰ ਹੈ, ਨੱਕ ਦੀ ਬਣਤਰ ਕਿਵੇਂ ਹੈ, ਉਸ ਦੇ ਨੱਕ ਦੇ ਅੰਦਰ ਦੀ ਡੂੰਘਾਈ ਕਿੰਨੀ ਹੈ ਜਿਵੇਂ ਕਿ ਨਦੀ ਦੇ ਕੰਢੇ ਨਦੀ ਦੇ ਵਹਾਓ ਦਾ ਮਾਰਗ ਦਰਸ਼ਨ ਕਰਦੇ ਹਨ, ਬਿਲਕੁਲ ਉਸ ਤਰ੍ਹਾਂ ਹੀ ਨੱਕ ਦੀ ਡੂੰਘਾਈ, ਉਸ ਦਾ ਛੇਕ, ਹਵਾ ਦੇ ਵਹਾਓ ਦਾ ਮਾਰਗ ਦਰਸ਼ਨ ਕਰਦਾ ਹੈ, ਪੁਰਾਤਨ ਯੋਗੀਆਂ ਲਈ ਇਹ ਅਭਿਆਸ ਨਾਲ ਜੁੜੀ ਹੋਈ ਹੈ ਜਾਂ ਕਹਿ ਲਓ ਇਸ ਨਾਲ ਪ੍ਰਾਣ ਜੁੜੇ ਹੋਏ ਹਨ ਜੋ ਸਰੀਰ ਨੂੰ ਸ਼ਕਤੀ ਦਿੰਦੇ ਹਨ, ਮਨ ਨੂੰ ਸ਼ਕਤੀ ਦਿੰਦੇ ਹਨ।

ਅੱਜ ਦੇ ਸਮੇਂ ਅਸੀਂ ਯੋਗੀਆਂ ਦੇ ਦਿਤੇ ਸਿਧਾਂਤਾਂ ਨੂੰ ਖੋਜ ਨਹੀਂ ਸਕੇ। ਇਹ ਗੱਲ ਮੰਨਣ ਯੋਗ ਹੈ ਅਤੇ ਬਹੁਤ ਸਾਰੇ ਨੱਕ ਦੇ ਡਾਕਟਰ ਵੀ ਦਸਦੇ ਹਨ ਕਿ ਨੱਕ ਦੀ ਬਣਤਰ ਬਹੁਤ ਮਹੱਤਵਪੂਰਨ ਹੈ। ਉਹ ਨੱਕ ਨੂੰ ਇਕ ਸਜਾਵਟ ਦਾ ਅੰਗ ਨਹੀਂ ਸਮਝਦੇ, ਉਹ ਤਾਂ ਨੱਕ ਦੇ ਕਰੱਤਵ ਅਤੇ ਉਸ ਦੀ ਕ੍ਰਿਆ ਨਾਲ ਸਬੰਧ ਰਖਦੇ ਹਨ, ਉਹ ਤਾਂ ਨੱਕ ਦੇ ਅੰਦਰ ਦੀ ਬਣਤਰ ਨੂੰ ਠੀਕ ਰਖਦੇ ਹਨ। ਬਹੁਤ ਸਾਰੇ ਨੱਕ ਦੇ ਮਾਹਰ ਡਾਕਟਰ ਇਹ

ਮਹਿਸੂਸ ਕਰਦੇ ਹਨ ਕਿ ਨੱਕ ਦੀ ਮਨੋਵਿਗਿਆਨਕ ਤੇ ਸਰੀਰਕ ਪੱਖੋਂ ਬਹੁਤ ਹੀ ਪ੍ਰਭਾਵਸ਼ਾਲੀ ਭੂਮਿਕਾ ਹੈ। ਇਸ ਗੱਲ ਤੇ ਖੋਜ ਕੀਤੀ ਗਈ ਹੈ ਜਿਸ ਵਿਚ ਦੇਖਿਆ ਗਿਆ ਹੈ ਕਿ ਨੱਕ ਦੇ ਅੰਦਰ ਦੀ ਬਨਾਵਟ ਠੀਕ ਨਾ ਹੋਣ ਕਰਕੇ ਹਵਾ ਦਾ ਬਹਾਅ ਵਧੇਰੇ ਹੋਣ ਕਰਕੇ ਉਸ ਦਾ ਇਸ ਤਰ੍ਹਾਂ ਦਾ ਪ੍ਰਭਾਵ ਹੋਇਆ ਕਿ ਮਨੁੱਖ ਆਪਣਾ ਮਾਨਸਿਕ ਸੰਤੁਲਨ ਹੀ ਖਤਮ ਕਰ ਬੈਠਾ। ਦੂਸਰੇ ਪਾਸੇ ਇਹੋ ਜਿਹੇ ਵੀ ਕੇਸ ਹਨ ਜਿਥੇ ਨੱਕ ਦਾ ਓਪਰੇਸ਼ਨ ਕਰਨ ਤੋਂ ਬਾਅਦ ਕਈ ਮਾਨਸਿਕ ਗੁੰਝਲਾਂ ਪੈ ਗਈਆਂ। ਇਹ ਦੇਖਣ ਵਿਚ ਆਇਆ ਹੈ ਕਿ ਜੇ ਨੱਕ ਦੀ ਬਣਤਰ ਨੂੰ ਓਪਰੇਸ਼ਨ ਨਾਲ ਬਦਲ ਦਿਤਾ ਜਾਵੇ ਤਾਂ ਤੁਸੀਂ ਹੋਰ ਤਰ੍ਹਾਂ ਮਹਿਸੂਸ ਕਰਦੇ ਹੋ।

ਯੋਗੀਆਂ ਲਈ ਇਹ ਕੋਈ ਅਚੰਭਾ ਨਹੀਂ ਹੋਵੇਗਾ ਕਿ ਜੇ ਨੱਕ ਦੀ ਬਣਤਰ ਨੂੰ ਬਦਲ ਦਿਤਾ ਜਾਵੇ, ਹਵਾ ਦੀ ਧਾਰਾ ਨੂੰ ਹੋਰ ਮੋੜ ਦੇ ਦਿਤਾ ਜਾਵੇ ਤਾਂ ਉਸ ਨਾਲ ਮਨੁੱਖ ਦੇ ਵਿਅਕਤੀਤ੍ਵ ਤੇ ਮਾਨਸਿਕ ਸਥਿਤੀ ਤੇ ਬਹੁਤ ਹੀ ਪ੍ਰਭਾਵ ਪੈਂਦਾ ਹੈ। ਪੂਰਬ ਦੀ ਸੋਚ ਅਨੁਸਾਰ ਹਵਾ ਦੀ ਧਾਰਾ ਅਨੁਸਾਰ ਹੀ ਪ੍ਰਾਣਾਂ ਦਾ ਵਹਾਓ ਹੁੰਦਾ ਹੈ, ਉਹ ਪ੍ਰਾਣ ਸਾਰੇ ਸਰੀਰ ਤੇ ਦਿਮਾਗ ਵਿਚ ਜਾਂਦੇ ਹਨ ਤੇ ਉਨ੍ਹਾਂ ਦਾ ਪ੍ਰਭਾਵ ਸੰਵੇਗਾਂ ਤੇ ਪੈਂਦਾ ਹੈ, ਮਨ ਤੇ ਪੈਂਦਾ ਹੈ, ਪ੍ਰਾਣਾਂ ਨਾਲ ਸੁਚੇਤ ਮਨ ਨੂੰ ਖੁਰਾਕ ਮਿਲਦੀ ਹੈ ਤੇ ਮਾਰਗ ਦਰਸ਼ਨ ਮਿਲਦਾ ਹੈ।

ਪੱਛਮ ਵਿਚ ਉਪਰ ਦਿਤਾ ਸਰੂਪ ਉਪਲਬਧ ਨਹੀਂ ਪਰ ਨੱਕ ਦੇ ਡਾਕਟਰ ਆਪਣੀ ਬੁੱਧੀ, ਅੰਤਰ ਗਿਆਨ ਅਤੇ ਅਨੁਭਵ ਨਾਲ ਬਹੁਤ ਹੀ ਸੰਪੂਰਨ ਤਰੀਕੇ ਨਾਲ ਓਪਰੇਸ਼ਨ ਕਰਦੇ ਰਹੇ ਹਨ। ਨੱਕ ਦੇ ਓਪਰੇਸ਼ਨ ਬਹੁਤ ਕਠਿਨ ਹਨ, ਇਨ੍ਹਾਂ ਨੂੰ ਮਾਮੂਲੀ ਨਹੀਂ ਸਮਝਿਆ ਜਾ ਸਕਦਾ। ਜੇ ਪੁਰਾਤਨ ਯੋਗੀਆਂ ਦੀਆਂ ਗੱਲਾਂ ਵਿਚ ਅੱਧਾ ਸੱਚ ਵੀ ਹੈ ਤਾਂ ਨੱਕ ਨੂੰ ਬਦਲਣ ਤੋਂ ਭਾਵ ਹੋਵੇਗਾ ਕਿ ਤੁਸੀਂ ਆਪਣੀ ਰਚਨਾ ਹੀ ਬਦਲ ਰਹੇ ਹੋ। ਇਹ ਕੰਮ ਬਹੁਤ ਹੀ ਨਿਪੁੰਨ, ਅਨੁਭਵੀ ਡਾਕਟਰ ਤੋਂ ਹੀ ਹੋਣਾ ਚਾਹੀਦਾ ਹੈ। ਜੇ ਨੱਕ ਦੀ ਹੱਡੀ ਨੂੰ ਵੀ ਠੀਕ ਕਰਨਾ ਹੋਵੇ, ਉਹ ਵੀ ਬਹੁਤ ਧਿਆਨ ਨਾਲ ਕਰਨ ਯੋਗ ਹੈ ਕਿਉਂਕਿ ਨੱਕ ਬਹੁਤ ਹੀ ਸੋਹਲ ਅੰਗ ਹੈ। ਜੇ ਇਸਦਾ ਧਿਆਨ ਨਾ ਰੱਖਿਆ ਜਾਵੇ ਤਾਂ ਬਹੁਤ ਨੁਕਸਾਨ ਹੋ ਸਕਦਾ ਹੈ। ਲੇਖਕ ਨੇ ਇਕ ਇਹੋ ਜਿਹਾ ਕੇਸ ਦੇਖਿਆ ਜਿਸ ਨੇ ਆਪਣੇ ਟਰਬੀਨੇਟ ਕਢਵਾਏ ਸੀ ਕਿਉਂਕਿ ਉਹ ਉਸ ਦੇ ਨੱਕ ਦੇ ਰਸਤੇ ਵਿਚ ਅਟਕਦੇ ਸੀ, ਅਪਰੇਸ਼ਨ ਤੋਂ ਬਾਅਦ ਉਹ ਦਿਮਾਗੀ ਤੌਰ ਤੇ ਐਨਾ ਪਰੇਸ਼ਾਨ ਹੋ ਗਿਆ ਕਿ ਉਸ ਨੂੰ ਆਪਣਾ ਕੰਮ ਕਾਜ ਛੱਡਣਾ ਪਿਆ।

ਨੱਕ ਦੇ ਡਾਕਟਰਾਂ ਦਾ ਸਭ ਤੋਂ ਵੱਡਾ ਕੰਮ ਤਾਂ ਨੱਕ ਦੀ ਹੱਡੀ ਨਾਲ ਹੈ। ਓਪਰੇਸ਼ਨ ਕਰਨ ਲਈ ਡਾਕਟਰ ਨੱਕ ਦੇ ਛੇਕ ਦੇ ਥੱਲੇ ਸਾਰੀਆਂ ਤੈਹਾਂ, ਸਾਰੇ ਟੀਸ਼ੂ ਚੰਗੀ ਤਰ੍ਹਾਂ ਜਾਂਚਦੇ ਹਨ ਫੇਰ ਓਪਰੇਸ਼ਨ ਕਰਦੇ ਹਨ। ਜੇ ਉਸ ਤੋਂ ਪਹਿਲਾਂ ਕੋਈ ਲਾਉਣ ਵਾਲੀ ਦਵਾਈ ਜਾਂ ਸੁੰਘਣ ਵਾਲੀ ਦਵਾਈ ਨਾਲ ਨੱਕ ਦੀ ਕ੍ਰਿਆ ਠੀਕ ਹੁੰਦੀ ਹੋਵੇ ਫੇਰ ਉਹ ਓਪਰੇਸ਼ਨ ਨਹੀਂ ਕਰਦੇ।

ਵਾਸਤਵ ਵਿਚ ਇਹ ਬਹੁਤ ਘੱਟ ਦੇਖਣ ਵਿਚ ਆਇਆ ਹੈ ਕਿ ਨੱਕ ਦੀ ਹੱਡੀ, ਨੱਕ ਦੀ ਕ੍ਰਿਆ ਵਿਚ ਕੋਈ ਬਹੁਤ ਮਹੱਤਵਪੂਰਨ ਭੂਮਿਕਾ ਨਿਭਾਉਂਦੀ ਹੋਵੇ, ਜਾਂ ਹਵਾ ਨੂੰ ਦਿਸ਼ਾ ਦੇਣ ਵਿਚ ਕੋਈ ਬਹੁਤ ਵੱਡਾ ਕੰਮ ਕਰਦੀ ਹੋਵੇ। ਜਿਹੜਾ ਸਪੰਜ ਦੀ ਭਾਂਤੀ ਏਰਕਟਾਈਲ ਟੀਸ਼ੂ ਸਾਡੇ ਨੱਕ ਵਿਚ ਹੈ, ਉਹ ਹਵਾ ਦੇ ਬਹਾਅ ਉਤੇ ਵਧੇਰੇ ਪ੍ਰਭਾਵ ਪਾਉਂਦਾ ਹੈ। ਜਿਵੇਂ ਕਿ ਅਸੀਂ ਦੇਖਿਆ ਹੈ ਟਰਬੀਨੇਟ ਜਦੋਂ ਇਕ ਪਾਸੇ ਤੋਂ ਬੰਦ ਕਰੋ ਤੇ ਕਿਵੇਂ ਦੂਸਰੀ ਨਾਸਿਕਾ ਵਿਚੋਂ ਹਵਾ ਦਾ ਬਹਾਅ ਵਧ ਜਾਂਦਾ ਹੈ ਪਰ ਇਹ ਐਨਾ ਸਾਧਾਰਣ ਵੀ ਨਹੀਂ ਕਿ ਇਹ ਖੱਬੀ ਜਾ ਸੱਜੀ ਨਾਸਿਕਾ ਦੀ ਗੱਲ ਹੈ, ਦੋਨੋਂ ਪਾਸੇ ਤਿੰਨ ਵੱਡੀਆਂ ਵੱਡੀਆਂ ਟਰਬੀਨੇਟਸ ਹਨ, ਅੰਦਰ ਸੈਪਟਮ ਹੈ, ਹਰੇਕ ਨੂੰ ਏਰਕਟਾਈਲ ਟੀਸ਼ੂ ਨੇ ਢਕਿਆ ਹੋਇਆ ਹੈ। ਇਨ੍ਹਾਂ ਸਾਰਿਆਂ ਦਾ ਸਥਾਨ, ਇਨ੍ਹਾਂ ਦਾ ਫੁਲਣਾ ਵੱਖ-ਵੱਖ ਤਰ੍ਹਾਂ ਹੋ ਸਕਦਾ ਹੈ ਤੇ ਵੱਖ-ਵੱਖ ਤਰ੍ਹਾਂ ਨਾਲ ਇਨ੍ਹਾਂ ਦਾ ਮਿਸ਼ਰਨ ਹੋ ਸਕਦਾ ਹੈ ਜਿਸ ਨੂੰ ਮੰਨਣਾ ਬਹੁਤ ਹੀ ਕਠਿਨ ਹੈ। ਇਸ ਦੀ ਤੁਲਨਾ ਕੇਵਲ ਇਕ ਉਸ ਮੋਟਰ, ਟਰੱਕ ਨਾਲ ਕੀਤੀ ਜਾ ਸਕਦੀ ਹੈ ਜਿਸ ਦੇ ਤਿੰਨ ਗੇਅਰ ਹੋਣ ਅਤੇ ਹਰੇਕ ਗੇਅਰ ਦੇ ਵੱਖ-ਵੱਖ ਟਿਕਾਣੇ ਹੋਣ ਤੇ ਉਨ੍ਹਾਂ ਨੂੰ ਅਨੇਕ ਤਰੀਕਿਆਂ ਨਾਲ ਘੁਮਾਇਆ ਜਾ ਸਕਦਾ ਹੋਵੇ।

ਪੁਰਾਤਨ ਪੂਰਬੀ ਸ੍ਰੋਤਾਂ ਤੇ ਟਰਬੀਨੇਟ ਦੇ ਵਿਚਾਰਾਂ ਨੇ ਤੇ ਉਨ੍ਹਾਂ ਦੇ ਵੱਖ ਵੱਖ ਮਿਸ਼ਨ ਨਾਲ ਹਵਾ ਦੀ ਧਾਰਨਾ ਦੇ ਵੱਖ ਵੱਖ ਰੂਪ ਦੱਸੇ ਹਨ ਤੇ ਇਹ ਦੱਸਿਆ ਹੈ ਕਿ ਇਹ ਕਿਵੇਂ ਵੱਖ-ਵੱਖ ਕ੍ਰਿਆ ਵਿਚ ਸਹਾਇਕ ਹੁੰਦੇ ਹਨ। ਇਹ ਸਦੈਵ ਹੀ ਬਦਲਦਾ ਰਹਿੰਦਾ ਹੈ ਤੇ ਸਾਡੀਆਂ ਭਾਵਨਾਵਾਂ ਮਾਨਸਿਕ ਸਥਿਤੀ ਤੇ ਸਰੀਰ ਵਿਚ ਬਦਲਾਅ ਲਿਆਉਂਦਾ ਰਹਿੰਦਾ ਹੈ। ਟਰਬੀਨੇਟਸ ਤੇ ਹੋਰ ਨੱਕ ਦੇ ਅੰਦਰ ਦੇ ਹਿੱਸੇ ਹਵਾ ਨੂੰ ਦਿਸ਼ਾ ਦਿੰਦੇ ਹਨ ਤੇ ਉਨ੍ਹਾਂ ਦਾ ਪ੍ਰਭਾਵ ਸਰੀਰ ਤੇ ਪੈਂਦਾ ਹੈ। ਖੋਜ ਨੇ ਇਹ ਸਿੱਧ ਕਰ ਦਿਤਾ ਹੈ ਕਿ ਟਰਬੀਨੇਟ ਤੇ ਹੋਰ ਹਿੱਸੇ ਜਦੋਂ ਹਵਾ ਦੇ ਸੰਪਰਕ ਵਿਚ ਆਉਂਦੇ ਹਨ ਤਾਂ ਦਿਮਾਗ ਤੇ ਅਸਰ ਪੈਂਦਾ ਹੈ ਤੇ ਵੱਖ-ਵੱਖ ਪ੍ਰਤੀਕ੍ਰਿਆ ਪ੍ਰਭਾਵਿਤ ਹੁੰਦੀਆਂ ਹਨ, ਭਾਵ ਵੱਖ-ਵੱਖ ਹਵਾ ਦੀਆਂ ਧਾਰਾ, ਵੱਖ ਵੱਖ ਤਰ੍ਹਾਂ ਹਵਾ ਦੋਨੋਂ ਫੇਫੜਿਆਂ ਵਿਚ ਭੇਜਦੀਆਂ ਹਨ ਜਿਸ ਨਾਲ ਸਾਰੇ ਨਾੜੀ ਤੰਤਰ ਅਤੇ ਮਨੁੱਖ ਤੇ ਪ੍ਰਭਾਵ ਪੈਂਦਾ ਹੈ। ਪੁਰਾਤਨ ਪੁਸਤਕਾਂ ਵਿਚ ਪੂਰੀ ਤਰ੍ਹਾਂ ਦੱਸਿਆ ਗਿਆ ਹੈ ਕਿ ਹਵਾ ਦੀਆਂ ਵੱਖ ਵੱਖ ਧਾਰਾ ਵਿਅਕਤੀਤ੍ਵ ਤੇ ਵੱਖ ਵੱਖ ਪ੍ਰਭਾਵ ਪਾਉਂਦੇ ਹਨ, ਸਰੀਰ ਦੇ ਕੰਮ ਕਰਨ ਤੇ ਵੱਖ ਵੱਖ ਦਿਸ਼ਾ ਦਿੰਦਾ ਹੈ। ਅੱਜ ਦੇ ਸਮੇਂ ਵਿਚ ਤਕਨੀਕੀ ਵਿਕਾਸ ਨਾਲ ਬਹੁਤ ਤਰ੍ਹਾਂ ਦੇ ਵਿਚਾਰਾਂ ਦੀ ਖੋਜ ਤੇ ਪ੍ਰੋੜ੍ਹਤਾ ਹੁੰਦੀ ਜਾ ਰਹੀ ਹੈ।

## ਨਾਸਿਕ ਕ੍ਰਿਆ ਤੇ ਅੰਗ ਸਾਸ਼ਤਰ

ਦਿਮਾਗ ਤੇ ਨਾੜੀਆਂ ਦੇ ਡਾਕਟਰ ਦਸਦੇ ਹਨ ਕਿ ਸ੍ਵਾਸ ਅੰਦਰ ਲੈਣ ਨਾਲ ਸੁੰਘਣ ਦੀਆਂ ਨਾੜੀਆਂ ਉਤੇਜਿਤ ਹੁੰਦੀਆਂ ਹਨ ਤੇ ਉਨ੍ਹਾਂ ਦੇ ਗੁਣ ਦਾ ਪਤਾ ਲਗਦਾ ਹੈ। ਜਦੋਂ ਹਵਾ ਸਾਫ ਵੀ ਹੋਵੇ ਤਾਂ ਵੀ ਨਾੜੀਆਂ ਨੂੰ ਸੁਨੇਹਾ ਮਿਲਦਾ ਹੈ। ਇਸ ਤਰ੍ਹਾਂ ਕਿਉਂ ਹੁੰਦਾ ਹੈ? ਇਹ ਪਤਾ ਨਹੀਂ, ਪਰ ਐਨਾ ਜ਼ਰੂਰ ਪਤਾ ਹੈ ਕਿ ਦਿਮਾਗ ਦੇ ਜਿਸ ਹਿੱਸੇ ਨੂੰ ਸੁੰਘਣ ਦਾ ਸੁਨੇਹਾ ਪਹੁੰਚਦਾ ਹੈ ਉਹ ਸੁਨੇਹਾ ਫੇਰ ਅੰਗਾਂ ਤਕ ਵੀ ਪਹੁੰਚਦਾ ਹੈ ਤੇ ਕੇਂਦਰੀ ਨਾੜੀ ਧਾਰਾ ਨੂੰ ਵੀ ਪਹੁੰਚਦਾ ਹੈ ਜਿਹੜਾ ਭਾਵਨਾਵਾਂ ਨੂੰ ਕਾਬੂ ਵਿਚ ਰਖਦਾ ਹੈ। ਅਸੀਂ ਸਾਰੇ ਚੰਗੀ ਤਰ੍ਹਾਂ ਜਾਣਦੇ ਹਾਂ ਕਿ ਸੁਗੰਧ ਤੇ

(ਬਾਕੀ ਪੰਨਾ 58 ਤੇ)

(ਪੰਨਾ 39 ਦੀ ਬਾਕੀ)

ਲਿਆ। ਅੱਜ ਮੰਗ ਲੈ ਜੋ ਮੰਗਣਾ ਹੈ, ਗੁਰੂ ਨਾਨਕ ਦੇ ਘਰੋਂ ਦਿਵਾ ਦਿੰਦੇ ਹਾਂ। ਪਰ ਭਾਈ ਮੰਝ ਤਾਂ ਹੌਕਿਆਂ ਨਾਲ ਰੋ ਰਿਹਾ ਸੀ, ਬੋਲ ਨਹੀਂ ਸੀ ਸਕਦਾ। ਉਸ ਵੇਲੇ ਮਹਾਰਾਜ ਕਹਿੰਦੇ, ਕੁਝ ਮੁਖ ਤੋਂ ਤਾਂ ਬੋਲ। ਭਾਈ ਮੰਝ ਕਹਿਣ ਲੱਗਾ, "ਮਹਾਰਾਜ ਮੈਂ ਕਿਸੇ ਦਾ ਮੁਹਥਾਜ ਨਾ ਹੋਵਾਂ।" ਮਹਾਰਾਜ ਕਹਿੰਦੇ, "ਕੁਝ ਹੋਰ ਮੰਗ। ਉਸ ਵੇਲੇ ਉਸਦਾ ਗਲ ਰੁਕ ਗਿਆ, ਹੰਝੂ ਆ ਰਹੇ ਹਨ। ਬੋਲਿਆ ਨਹੀਂ ਜਾਂਦਾ। ਫੇਰ ਮਹਾਰਾਜ ਕਹਿਣ ਲੱਗੇ, ਕੁਝ ਤਾਂ ਮੰਗ। ਫੇਰ ਭਾਈ ਮੰਝ ਬੋਲਿਆ, "ਸੱਚੇ ਪਾਤਸ਼ਾਹ! ਕਲਜੁਗ ਦਾ ਸਮਾਂ ਹੈ, ਐਡਾ ਵੱਡਾ ਸਿੱਖ, ਜਿੱਡਾ ਵੱਡਾ ਤੁਸੀਂ ਚਾਹੁੰਦੇ ਹੋ, ਆਪ ਦੀ ਕ੍ਰਿਪਾ ਦੇ ਬਗੈਰ ਬਣ ਨਹੀਂ ਸਕਦਾ। ਅੱਜ ਤੋਂ ਬਾਅਦ ਕਿਸੇ ਸਿੱਖ ਤੇ ਕਸਵੱਟੀ ਨਾ ਲਾਇਓ ਕਿਉਂਕਿ ਪਾਸ ਹੋਣਾ ਬੜਾ ਮੁਸ਼ਕਿਲ ਹੈ। ਰਿਆਇਤੀ ਪਾਸ ਕਰ ਦਿਓ, ਪਾਤਸ਼ਾਹ! ਆਪ ਕ੍ਰਿਪਾ ਕਰੋ।" ਸਾਡੇ ਸਾਰਿਆਂ ਵਾਸਤੇ ਮੰਗ ਰਹੇ ਹਨ। ਕਸਵੱਟੀ ਤਾਂ ਕੋਈ ਸਹਿ ਹੀ ਨਹੀਂ ਸਕਦਾ। ਇਹ ਤਾਂ ਭਾਈ ਮੰਝ ਦੀ ਮਿਹਰਬਾਨੀ ਹੋ ਗਈ ਕਿ ਗੁਰੂ ਮਹਾਰਾਜ ਸਾਨੂੰ ਰਿਆਇਤੀ ਨੰਬਰ ਦੇ ਕੇ ਪਾਸ ਕਰਨ ਲੱਗ ਪਏ। ਉਸ ਵੇਲੇ ਮਹਾਰਾਜ ਕਹਿਣ ਲਗੇ, "ਭਾਈ ਮੰਝ! ਜੇ ਸੋਨੇ ਵਿਚ ਖੋਟ ਹੋਵੇ ਤਾਂ ਉਹ ਬਾਰਾਂ ਵੰਨੀ ਦਾ ਸੋਨਾ ਨਾ ਹੋਣ ਕਰਕੇ ਉਸਦੀ ਪੂਰੀ ਕੀਮਤ ਨਹੀਂ ਪੈਂਦੀ। ਇਸ ਲਈ ਅਸੀਂ ਗੁਰਸਿਖਾਂ ਨੂੰ ਤਾਅ ਲਾ ਕੇ ਪੂਰੇ ਕਰਦੇ ਹਾਂ, ਉਹਦੇ ਬਾਅਦ ਅਸੀਂ ਉਸਨੂੰ ਦਾਤਾ ਬਣਾਉਂਦੇ ਹਾਂ – ਸੰਸਾਰ ਨੂੰ ਤਾਰਨ ਵਾਸਤੇ।" ਉਸ ਵੇਲੇ ਗੁਰੂ ਮਹਾਰਾਜ ਨੇ ਕ੍ਰਿਪਾ ਦ੍ਰਿਸ਼ਟੀ ਕੀਤੀ ਤੇ ਬ੍ਰਹਮ ਗਿਆਨ ਦੀ ਦਾਤ ਦੇ ਦਿਤੀ, ਰਿੱਧੀਆਂ ਸਿੱਧੀਆਂ, ਨੌ ਨਿਧੀਆਂ, ਬੇਅੰਤ ਸ਼ਕਤੀਆਂ ਭਾਈ ਮੰਝ ਦੇ ਤਾਬੇ ਕਰ ਦਿਤੀਆਂ। ਕਹਿਣ ਲੱਗੇ, "ਭਾਈ ਮੰਝ! ਇਹ ਜਿੰਨਾਂ ਇਮਤਿਹਾਨ ਸੀ – ਤੇਰੀ ਸਰਦਾਰੀ ਜਾਣੀ, ਤੇਰੀ ਲੜਕੀ ਤੇ ਤੇਰੀ ਘਰਵਾਲੀ ਦੀ ਮਿਹਨਤ ਗਹਿਣੇ ਪੈਣੀ, ਲੋਕਾਂ ਨੇ ਤੇਰੀ ਮੁਖਾਲਫਤ ਕਰਨੀ, ਇਹ ਅਸੀਂ ਹੀ ਕਸਵੱਟੀ ਲਾਈ ਸੀ, ਉਨ੍ਹਾਂ ਲੋਕਾਂ ਦਾ ਕੋਈ ਕਸੂਰ ਨਹੀਂ ਸੀ। ਅਸੀਂ ਉਨ੍ਹਾਂ ਦੇ ਮਨ ਪ੍ਰੇਰ ਦਿਤੇ ਸਨ, ਸਖਤ ਬਣਾ ਦਿਤੇ ਸੀ। ਸੋ ਅੱਜ ਤੂੰ ਪੂਰਾ ਗੁਰਸਿਖ ਨਿਤਰ ਗਿਆ। ਪੂਰਾ ਬਣ ਗਿਆ, ਤੂੰ ਸਾਨੂੰ ਬਹੁਤ ਪਿਆਰਾ ਹੋ ਗਿਆ।

***ਧਾਰਨਾ – ਮੰਝ ਪਿਆਰਾ ਗੁਰੂ ਨੂੰ,***
***ਗੁਰੂ ਮੰਝ ਪਿਆਰਾ –2, 2.***
***ਮੰਝ ਗੁਰੂ ਕਾ ਬੋਹਿਥਾ, ਜਗ ਲੰਘਣਹਾਰਾ –2, 2.***
***ਮੰਝ ਪਿਆਰਾ ਗੁਰੂ ਨੂੰ..................–2.***

ਭਾਈ ਮੰਝ! ਮੈਂ ਤਾਂ ਤੈਨੂੰ ਜਹਾਜ਼ ਬਣਾ ਦਿਤਾ, ਜਿੰਨਿਆਂ ਨੂੰ ਦਿਲ ਕਰਦਾ ਹੈ ਜਹਾਜ਼ ਤੇ ਚਾੜ੍ਹ ਕੇ ਭਵਜਲ ਪਾਰ ਕਰਾ ਦੇਵੀਂ। ਉਸ ਵੇਲੇ ਸਾਰੀਆਂ ਰਿਧੀਆਂ ਸਿਧੀਆਂ, ਸ਼ਕਤੀਆਂ, ਬ੍ਰਹਮ ਗਿਆਨ ਦੀ ਦਾਤ ਬਖਸ਼ ਕੇ ਘਰ ਭੇਜ ਦਿੱਤਾ।" ਸਾਰਿਆਂ ਨੂੰ ਸੁਮੱਤ ਆ ਗਈ। ਜਿਸ ਦੇ ਪਾਸ ਇਸ ਦੀ ਲੜਕੀ ਸੀ, ਲੈ ਕੇ ਹਾਜ਼ਰ ਹੋ ਗਿਆ ਅਤੇ ਕਹਿਣ ਲੱਗਾ, "ਭਾਈ ਮੰਝ! ਮੇਰੇ ਤੋਂ ਬੜੀ ਭੁੱਲ ਹੋਈ। ਤੂੰ ਦੇਵਤਾ ਹੈਂ, ਤੂੰ ਮਹਾਂਪੁਰਸ਼ ਹੈਂ। ਤੇਰੀ ਲੜਕੀ ਕੋਲੋਂ ਮੈਂ ਘਰ ਦਾ ਕੰਮ ਕਰਾਉਂਦਾ ਰਿਹਾ, ਮੈਂ ਕਿੰਨੀ ਮਾੜੀ ਗੱਲ ਕੀਤੀ, ਸੋ ਮੇਰੀ ਭੁੱਲ ਬਖਸ਼।" ਜਿਸ ਕੋਲ ਘਰਵਾਲੀ ਸੀ, ਉਹ ਵੀ ਲੈ ਕੇ ਆ ਗਿਆ, ਸਾਰਾ ਭਾਈਚਾਰਾ ਆ ਕੇ ਹਾਜ਼ਰ ਹੋ ਗਿਆ। ਜਿਨ੍ਹਾਂ ਨੇ ਮੱਝਾਂ ਖੋਹੀਆਂ ਸੀ, ਜ਼ਮੀਨ ਖੋਹੀ ਸੀ, ਰੋ ਰੋ ਕੇ ਪਛਤਾਅ-ਪਛਤਾਅ ਕੇ ਕਹਿੰਦੇ ਹਨ, "ਭਾਈ ਮੰਝ! ਤੇਰੇ ਜਾਣ ਤੋਂ ਬਾਅਦ ਸਾਡਾ ਬੁਰਾ ਹਾਲ ਹੋ ਗਿਆ। ਕ੍ਰਿਪਾ ਕਰ ਸਾਡੇ ਤੇ, ਜਿਹੜੇ ਗੁਰੂ ਦੇ ਲੜ ਤੂੰ ਲੱਗਾ ਹੈਂ, ਸਾਰੀ ਮੰਝਕੀ ਨੂੰ ਉਸ ਗੁਰੂ ਦੇ ਲੜ ਲਗਾ ਦੇ। ਤੂੰ ਆਪਣੀ ਚੌਧਰ ਸੰਭਾਲ; ਜਿਹੜੇ ਤੇਰੇ ਪਿੰਡ ਸਨ, ਤੂੰ ਉਹ ਵੀ ਸੰਭਾਲ; ਪਰ ਸਾਨੂੰ ਗੁਰੂ ਜੀ ਕੋਲ ਜਲਦੀ ਲੈ ਚਲ।" ਸੋ ਇਸ ਤਰ੍ਹਾਂ ਇਕ ਗੁਰਸਿੱਖ ਨੇ ਸਾਰੀ ਮੰਝਕੀ ਤਾਰ ਦਿਤੀ। ਸਾਧ ਸੰਗਤ ਜੀ, ਮੈਂ ਬੇਨਤੀ ਕੀਤੀ ਸੀ –

***ਵਿਚਿ ਦੁਨੀਆ ਸੇਵ ਕਮਾਈਐ ॥***
***ਤਾ ਦਰਗਹ ਬੈਸਣੁ ਪਾਈਐ ॥***
***ਕਹੁ ਨਾਨਕ ਬਾਹ ਲੁਡਾਈਐ ॥ ਪੰਨਾ – 26***

ਸੇਵਾ ਕਰਨ ਦੇ ਨਾਲ ਕਿੱਡਾ ਵੱਡਾ ਮਾਣ ਪ੍ਰਾਪਤ ਹੋਇਆ, ਕਿੰਨੇ ਗੁਰਸਿਖਾਂ ਦਾ ਭਲਾ ਹੋਇਆ।

***ਧਾਰਨਾ – ਨਾਮ ਜਪੀਏ ਤਾਂ ਦੂਰ ਹੁੰਦੇ ਦੁਖੜੇ,***
***ਸੇਵਾ ਕਰਕੇ ਮਾਣ ਪਾਈਦਾ –2, 2.***

***ਸਰਬ ਰੋਗ ਕਾ ਅਉਖਦੁ ਨਾਮੁ ॥ ਪੰਨਾ – 274***

ਗੁਰਸਿੱਖੋ! ਨਾਮ ਬੜੀ ਵੱਡੀ ਚੀਜ਼ ਹੈ। ਨਾਮ ਨਾਲੋਂ ਅਸੀਂ ਟੁੱਟ ਗਏ ਤੇ ਹੋਇਆ ਕੀ? ਬੜਾ ਭਾਰਾ ਦੁਖ ਸਾਡੇ ਸਾਹਮਣੇ ਖੜ੍ਹਾ ਹੋ ਗਿਆ। ਦੁਖੀ ਹੋ ਰਹੇ ਹਾਂ, ਚੈਨ ਨਹੀਂ ਆ ਰਿਹਾ, ਗੁਰੂ ਮਹਾਰਾਜ ਨੇ ਬਹੁਤ ਕੀਮਤੀ ਚੀਜ਼ ਦਰਗਾਹ ਤੋਂ ਲਿਆ ਕੇ ਸਾਨੂੰ ਬਖਸ਼ਿਸ਼ ਕੀਤੀ ਹੈ। ਪਰ ਅਸੀਂ ਐਨੇ ਨ-ਸ਼ੁਕਰੇ, ਨ-ਸਬਰੇ ਹੋ ਕੇ ਉਸ ਕੀਮਤੀ ਨਾਮ ਨੂੰ ਨਹੀਂ ਜਪਦੇ। ਜੋ ਪੰਜ ਪਿਆਰਿਆਂ ਨੇ ਸਾਨੂੰ ਦਿੱਤਾ ਹੈ ਉਸ ਨੂੰ ਅੰਮ੍ਰਿਤ ਵੇਲੇ ਉਠ ਕੇ ਜਪਿਆ ਕਰੋ। ਵਾਹਿਗੁਰੂ ਮੰਤਰ ਸਾਰਿਆਂ ਨਾਲੋਂ ਸ਼੍ਰੋਮਣੀ ਮੰਤਰ ਹੈ। ਕਲਜੁਗ ਦੇ ਅੰਦਰ ਤਾਰਨ ਨੂੰ ਸਮਰੱਥ ਹੈ। ਏਸ ਨਾਮ ਨੂੰ ਜਪ ਕੇ ਫੇਰ ਨਾ ਡਾਵਾਂਡੋਲ ਹੋਇਆ ਕਰੋ, ਸਿੱਖੀ ਵਿਚ ਪਰਪੱਕ ਰਹੋ। ਸਭ ਦਾ ਭਲਾ ਮੰਗੋ – 'ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬੱਤ ਦਾ ਭਲਾ।' ਜਦੋਂ ਅਸੀਂ ਸਰਬੱਤ ਦਾ ਭਲਾ ਮੰਗਾਂਗੇ, ਸਾਡਾ ਬੁਰਾ ਕੋਈ ਨਹੀਂ ਮੰਗੇਗਾ। ਖਿਆਲ ਪ੍ਰਤੀ ਖਿਆਲ ਹੋਇਆ ਕਰਦਾ ਹੈ। ਗੁਰੂ ਮਹਾਰਾਜ ਨੇ ਸਾਨੂੰ ਗੁਰੂ ਗ੍ਰੰਥ ਸਾਹਿਬ ਦੇ ਅੰਦਰ ਜੋ ਸਿਖਿਆ ਦਿਤੀ ਹੈ, ਉਸਨੂੰ ਪੂਰੀ ਤਰ੍ਹਾਂ ਕਮਾਉਣ ਦਾ ਯਤਨ ਕਰੋ। ਜਦੋਂ ਅਸੀਂ ਕਮਾਵਾਂਗੇ, ਓਦੋਂ ਸਿੱਖੀ ਸਾਡੇ ਵਿਚ ਪ੍ਰਵੇਸ਼ ਕਰ ਜਾਏਗੀ। ਸੋ ਹੁਣ ਸਮਾਂ ਇਜਾਜ਼ਤ ਨਹੀਂ ਦਿੰਦਾ। ਇਥੇ ਹੀ ਸਮਾਪਤੀ ਹੈ।

***ਅਨੰਦ ਸਾਹਿਬ***

***ਗੁਰ ਸਤੋਤਰ***

***ਅਰਦਾਸ***

# ਅਮਰ ਕਥਾ

***ਸੰਤ ਵਰਿਆਮ ਸਿੰਘ ਜੀ***
***ਬਾਨੀ ਤੇ ਮੁਖੀ ਵਿ. ਗੁ. ਰੂ. ਮਿਸ਼ਨ।***

*(ਲੜੀ ਜੋੜਨ ਲਈ ਦੇਖੋ, ਦਸੰਬਰ ਅੰਕ, ਪੰਨਾ - 20 )*

ਇਕ ਰਾਜਾ ਸੀ, ਉਸ ਨੇ ਬੜਾ ਯੁੱਧ ਕੀਤਾ, ਚਾਰ ਪੰਜ ਦਿਨ ਲਗਾਤਾਰ ਬਗੈਰ ਸੌਣ ਤੋਂ ਲੜਾਈ ਕਰਦਾ ਰਿਹਾ। ਜਿੱਤ ਹੋਈ, ਖੁਸ਼ੀਆਂ ਮਨਾਈਆਂ ਗਈਆਂ। ਰਾਜੇ ਨੇ ਵਜ਼ੀਰ ਨੂੰ ਬੁਲਾਇਆ, ਸਭਾ ਨੂੰ ਬੁਲਾਇਆ। ਕਹਿਣ ਲੱਗਿਆ, ਦੇਖੋ ਮੈਨੂੰ ਨੀਂਦ ਆ ਰਹੀ ਹੈ ਤੇ ਮੈਨੂੰ ਕਿਸੇ ਨੇ ਜਗਾਉਣਾ ਨਹੀਂ ਹੈ। ਜੇ ਕਿਸੇ ਨੇ ਜਗਾਇਆ ਤਾਂ ਮੈਂ ਉਹਦਾ ਸਿਰ ਕੱਟ ਦੇਵਾਂਗਾ। ਸੌਣ ਵਾਲੇ ਕਮਰੇ ਵਿਚ ਚਲਿਆ ਗਿਆ, ਬੰਦੋਬਸਤ ਹੋ ਗਿਆ ਕਿ ਕੋਈ ਚਿੜੀ ਜਨੌਰ ਵੀ ਉਹਦੇ ਕੋਲ ਜਾ ਕੇ ਉਸ ਦੀ ਨੀਂਦ ਨੂੰ ਭੰਗ ਨਾ ਕਰੇ। ਪਹਿਲਾਂ ਤਾਂ ਰਾਜਿਆਂ ਨੂੰ ਨੀਂਦ ਮਸਾਂ ਹੀ ਆਉਂਦੀ ਹੈ। ਅਮੀਰ ਆਦਮੀਆਂ ਨੂੰ ਨੀਂਦ ਮੁਸ਼ਕਲ ਨਾਲ ਆਉਂਦੀ ਹੈ। ਕਾਰੋਬਾਰੀ ਬੰਦਿਆਂ ਨੂੰ ਨੀਂਦ ਕੈਪਸੂਲ ਖਾ ਕੇ, ਦਵਾਈਆਂ ਖਾ ਕੇ ਆ ਜਾਵੇ ਤਾਂ ਕਿਤੇ ਆ ਜਾਵੇ, ਵੈਸੇ ਨਹੀਂ ਆਇਆ ਕਰਦੀ। ਸੋ ਇਸ ਰਾਜੇ ਨੂੰ ਨੀਂਦ ਆ ਗਈ। ਸਾਰਾ ਦਿਨ ਲੰਘ ਗਿਆ, ਦੂਸਰਾ ਦਿਨ ਲੰਘ ਗਿਆ। ਰਾਜਕੁਮਾਰ ਬੀਮਾਰ ਹੋ ਕੇ ਅਚਾਨਕ ਹੀ ਸਰੀਰ ਛੱਡ ਗਿਆ। ਉਸ ਵੇਲੇ ਸਾਰਿਆਂ ਨੂੰ ਬੜਾ ਫਿਕਰ ਹੋਇਆ ਕਿ ਹੁਣ ਕੀ ਕੀਤਾ ਜਾਵੇ। ਰਾਜਾ ਅੰਦਰ ਸੌਂ ਗਿਆ ਤੇ ਉਹਦੇ ਕੋਲ ਕੋਈ ਪਹੁੰਚ ਨਹੀਂ ਸੀ ਸਕਦਾ ਤੇ ਹੁਣ ਉਸ ਨੂੰ ਖਬਰ ਕਿਵੇਂ ਕੀਤੀ ਜਾਵੇ? ਇਕ ਦਿਨ ਸਲਾਹਾਂ ਕਰਦਿਆਂ ਨੂੰ ਲੰਘ ਗਿਆ, ਦੂਸਰਾ ਦਿਨ ਫਿਰ ਆ ਗਿਆ। ਫੇਰ ਸਲਾਹ ਕੀਤੀ। ਅਖੀਰ ਚੌਥਾ ਦਿਨ ਆ ਗਿਆ। ਕਹਿਣ ਲੱਗੇ, ਰਾਜਾ ਜਾਗਿਆ ਨਹੀਂ, ਐਨੀ ਗਾੜ੍ਹੀ ਨੀਂਦ ਸੌਂ ਗਿਆ। ਉਸ ਵੇਲੇ ਸਾਰਿਆਂ ਨੇ ਪ੍ਰਧਾਨ ਮੰਤਰੀ ਨੂੰ ਕਿਹਾ ਕਿ ਮਹਾਰਾਜ ਨੂੰ ਬੇਨਤੀ ਕਰ ਲਵਾਂਗੇ, ਬਖਸ਼ਾ ਲਵਾਂਗੇ - ਬਾਦਸ਼ਾਹ ਤੋਂ। ਸਾਰੀ ਪਰਜਾ ਇਕੱਠੀ ਹੋ ਕੇ ਕਹਿ ਰਹੀ ਸੀ ਕਿ ਇਹ ਦੇਖੋ ਕੀ ਹੋ ਗਿਆ। ਤਿੰਨ ਚਾਰ ਦਿਨ ਹੋ ਗਏ ਲਾਸ਼ ਪਈ ਨੂੰ, ਕਿਵੇਂ ਰਾਣੀਆਂ ਦਾ ਰੋ ਰੋ ਕੇ ਬੁਰਾ ਹਾਲ ਹੋ ਗਿਆ, ਮਹਾਰਾਣੀ ਦਾ ਬੁਰਾ ਹਾਲ ਹੋ ਗਿਆ। ਕ੍ਰਿਪਾ ਕਰੋ ਉਸ ਨੂੰ ਜਗਾਉਣ ਦਾ ਪ੍ਰਬੰਧ ਕਰੋ। ਚੌਥੇ ਦਿਨ ਵਜ਼ੀਰ ਗਿਆ ਤੇ ਉਸ ਨੇ ਬੜੀ ਮੁਸ਼ਕਿਲ ਦੇ ਨਾਲ ਹਿਲਾ ਹਿਲਾ ਕੇ ਰਾਜੇ ਨੂੰ ਜਗਾਇਆ। ਜਦੋਂ ਜਗਾਇਆ, ਉਸ ਵੇਲੇ ਰਾਜਾ ਰੋਣ ਲਗ ਗਿਆ, ਬੜਾ ਰੋਇਆ। ਵਜ਼ੀਰ ਨੇ ਪੁਛਿਆ, "ਮਹਾਰਾਜ! ਆਪ ਰੋਂਦੇ ਕਿਉਂ ਹੋ?" ਉਸ ਨੇ ਕਿਹਾ ਕਿ ਤੁਸੀਂ ਬਹੁਤ ਮਾੜਾ ਕੰਮ ਕੀਤਾ। ਮੇਰਾ ਹੁਕਮ ਭੁੱਲ ਗਿਆ ਸੀ ਤੁਹਾਨੂੰ ਕਿ ਮੈਂ ਸੀਸ ਕਲਮ ਕਰ ਦਿਆਂਗਾ, ਜਿਹੜਾ ਮੈਨੂੰ ਜਗਾਏਗਾ? ਵਜ਼ੀਰ ਨੇ ਕਿਹਾ ਕਿ ਮਹਾਰਾਜ! ਪਹਿਲਾਂ ਬੇਨਤੀ ਤਾਂ ਸੁਣ ਲਓ। ਉਹ ਇਹ ਹੈ ਕਿ ਅੱਜ ਚੌਥਾ ਦਿਨ ਹੈ ਆਪ ਦਾ ਰਾਜਕੁਮਾਰ ਚੜ੍ਹਾਈ ਕਰ ਗਿਆ, ਉਸ ਦੀ ਲਾਸ਼ ਪਈ ਹੈ, ਘਰ ਦੇ ਅੰਦਰ ਕੁਲਾਹਲ ਮਚਿਆ ਹੋਇਆ ਹੈ, ਰੋਟੀ ਨਹੀਂ ਪੱਕ ਰਹੀ, ਚੁਲ੍ਹੇ ਠੰਢੇ ਪਏ ਨੇ, ਕੋਈ ਖਾ ਨਹੀਂ ਰਿਹਾ, ਕੋਈ ਪੀ ਨਹੀਂ ਰਿਹਾ, ਪਰਜਾ ਬਹੁਤ ਬੇਚੈਨੀ 'ਚ ਹੈ। ਰਾਜਾ ਕਹਿਣ ਲੱਗਿਆ, "ਤੁਸੀਂ ਕਿਹੋ ਜਿਹੀ ਗੱਲ ਕਰ ਦਿਤੀ।"

ਉਸ ਨੂੰ ਸੁਪਨਾ ਆਉਣਾ ਸ਼ੁਰੂ ਹੋਇਆ ਹੋਇਆ ਸੀ ਕਿ ਪਦਮਨੀ ਰਾਣੀਆਂ ਤੇ ਸਵਰਗ ਦੀਆਂ ਅਪੱਛਰਾਂ ਰਾਜੇ ਦੇ ਪਾਸ ਆ ਗਈਆਂ ਤੇ ਉਨ੍ਹਾਂ ਨੇ ਇਸ ਨਾਲ ਸ਼ਾਦੀ ਕਰ ਲਈ, ਬਹੁਤ ਕਲੋਲ ਕਰਦੀਆਂ ਨੇ। ਚਾਰ ਪੁੱਤਰ ਹੋਏ, ਚਾਰਾਂ ਪੁਤਰਾਂ ਨੂੰ ਇਹ ਬੜਾ ਪਿਆਰ ਕਰਦਾ ਹੈ। ਕਦੇ ਇਕ ਪੁੱਤਰ ਨਾਲ ਪਿਆਰ ਕਰਦਾ ਹੈ, ਕਦੇ ਦੂਜੇ ਨਾਲ ਕਰਦਾ ਹੈ। ਬਹੁਤ ਵੱਡਾ, ਸਾਰੀ ਸ੍ਰਿਸ਼ਟੀ ਦਾ ਰਾਜ ਮਿਲਿਆ ਹੋਇਆ ਹੈ, ਤਾਜ ਸਿਰ ਤੇ ਹੈ, ਹਜ਼ਾਰਾਂ ਰਾਜੇ ਇਸ ਦੀ ਕਚਹਿਰੀ ਵਿਚ ਬੈਠੇ ਸਾਮ੍ਹਣੇ ਝੁਕ ਝੁਕ ਕੇ ਸਲਾਮਾਂ ਕਰਦੇ ਨੇ, ਸੈਲੂਟ ਕਰਦੇ ਨੇ। ਜਦੋਂ ਇਹ ਕਚਹਿਰੀ ਵਿਚ ਬੈਠਾ ਹੈ, ਰਾਜ ਦਰਬਾਰ ਵਿਚ ਬੈਠਾ ਹੈ ਤੇ ਰਾਜੇ ਆ ਆ ਕੇ ਆਪਣੀਆਂ ਭੇਟਾ ਕਰ ਰਹੇ ਨੇ, ਉਸ ਵੇਲੇ ਵਜ਼ੀਰ ਨੇ ਜਗਾ ਦਿਤਾ। ਕਹਿਣ ਲੱਗਿਆ, "ਵਜ਼ੀਰ ਸਾਹਿਬ! ਕਿੰਨਾ ਮਾੜਾ ਕੰਮ ਕੀਤਾ ਹੈ ਤੁਸੀਂ, ਰੋਵਾਂ ਨਾ ਤਾਂ ਮੈਂ ਕੀ ਕਰਾਂ। ਮੇਰੇ ਚਾਰ ਰਾਜਕੁਮਾਰ, ਕਿੱਡਾ ਵੱਡਾ ਸਾਮਰਾਜ, ਤੂੰ ਜਗਾ ਕੇ ਸਾਰਾ ਖਤਮ ਕਰ ਦਿਤਾ।" ਇਸ ਨੂੰ ਅਧਿਆਸ ਕਹਿੰਦੇ ਨੇ। ਇਸ ਨੂੰ ਸੁਪਨੇ ਦਾ ਅਧਿਆਸ ਹੋ ਗਿਆ। ਸੁਪਨੇ ਦਾ ਅਧਿਆਸ ਪੱਕ ਗਿਆ ਜਿਵੇਂ ਰਾਜੇ ਜਨਕ ਨੂੰ ਪੱਕ ਗਿਆ ਸੀ।

ਭਾਈ ਮਨਸੁਖ ਨੇ ਰਾਜੇ ਨੂੰ ਕਿਹਾ ਕਿ ਮਹਾਰਾਜ! ਇਸ ਤਰ੍ਹਾਂ ਇਹ ਅਰਬਾਂ ਖਰਬਾਂ ਸਾਲਾਂ ਦੇ ਸੁਪਨੇ ਵਿਚ ਪਿਆ ਹੋਇਆ ਜੀਵ ਆਪਣੇ ਆਪ ਨੂੰ ਸਾਢੇ ਤਿੰਨ ਹੱਥ ਦੀ ਦੇਹ ਹੀ ਸਮਝੀ ਜਾਂਦਾ ਹੈ। ਚਾਹੇ ਜਾਨਵਰ ਬਣ ਜਾਏ, ਉਸ ਵੇਲੇ ਤਾਂ ਗਿਆਨ ਹੀ ਨਹੀਂ ਹੁੰਦਾ। ਜਦ ਮਨੁੱਖ ਬਣਦਾ ਹੈ, ਇਹ ਪੰਜਾਂ ਤੱਤਾਂ ਦੀ ਦੇਹ ਨੂੰ ਆਪਣਾ ਆਪ ਸਮਝਦਾ ਹੈ ਤੇ ਇਹਦੇ ਵਿਚ ਜਿਹੜਾ ਪਰਿਵਾਰ ਦਾ ਸੁਪਨਾ ਆ ਰਿਹਾ ਹੈ, ਕਾਰੋਬਾਰ ਦਾ ਸੁਪਨਾ ਆ ਰਿਹਾ ਹੈ ਇਹਦੇ ਵਿਚ ਦੁਖੀ ਹੁੰਦਾ ਹੈ, ਕਦੇ ਸੁਖੀ ਹੁੰਦਾ ਹੈ, ਕਦੇ ਹਸਦਾ ਹੈ, ਕਦੇ ਰੋਂਦਾ ਹੈ, ਕਿਸੇ ਨਾਲ ਵੈਰ ਕਰਦਾ ਹੈ, ਕਿਸੇ ਨਾਲ ਮਿਤਰਤਾ ਕਰਦਾ ਹੈ। ਕਰਮ ਬੀਜਦਾ ਹੈ ਫੇਰ ਫਲ ਭੋਗਦਾ ਹੈ। ਮਹਾਰਾਜ ਕਹਿੰਦੇ ਨੇ, ਤੂੰ ਮੂਰਖ ਹੈਂ।

***ਸੁਪਨੇ ਸੇਤੀ ਚਿਤੁ ਮੂਰਖਿ ਲਾਇਆ॥***
***ਬਿਸਰੇ ਰਾਜ ਰਸ ਭੋਗ ਜਾਗਤ ਭਖਲਾਇਆ॥***
***ਆਰਜਾ ਗਈ ਵਿਹਾਇ ਧੰਧੈ ਧਾਇਆ॥***
***ਪੂਰਨ ਭਏ ਨ ਕਾਮ ਮੋਹਿਆ ਮਾਇਆ॥***
***ਕਿਆ ਵੇਚਾਰਾ ਜੰਤੁ ਜਾ ਆਪਿ ਭੁਲਾਇਆ॥***

***ਪੰਨਾ - 707***

ਸੋ ਇਸ ਤਰ੍ਹਾਂ ਭਾਈ ਮਨਸੁਖ ਨੇ ਰਾਜਾ ਸ਼ਿਵਨਾਭ ਨੂੰ ਕਿਹਾ ਕਿ ਰਾਜਨ! ਤੂੰ ਪ੍ਰਭੂ ਦੀ ਭਗਤੀ ਕਰ, ਤਿੰਨਾਂ ਗੁਣਾਂ ਦੇ ਅੰਦਰ ਸਾਰਾ ਸੰਸਾਰ ਗਲਤਾਨ ਹੋਇਆ ਪਿਆ ਹੈ ਕਿਉਂਕਿ ਵਿਕਾਰ ਇਸ ਦੇ ਮਨ ਵਿਚ ਸਮਾਅ ਗਏ ਹਨ, ਇਹ ਮਾਇਆ ਦੇ ਵਿਚ ਭੁੱਲ ਗਿਆ। ਫੋਕਟ ਕਰਮਾਂ ਦੇ ਵਿਚ ਪਿਆ ਸੰਸਾਰ, ਰਸਮ ਜਾਣ ਕੇ ਵਰਤ ਰੱਖਦਾ ਹੈ, ਰਸਮ ਜਾਣ ਕੇ ਪੂਜਾ ਕਰਦਾ ਹੈ, ਰਸਮ ਜਾਣ ਕੇ ਤਿਲਕ ਲਾਉਂਦਾ ਹੈ, ਰਸਮ ਜਾਣ

ਕੇ ਜੰਞੂ ਪਾਉਂਦਾ ਹੈ, ਹੋਰ ਧਾਰਮਿਕ ਮਰਿਆਦਾਂ ਜਿੰਨੀਆਂ ਨੇ, ਚਿੰਨ੍ਹ ਧਾਰਨ ਕਰਦਾ ਹੈ, ਇਹ ਸਾਰਾ ਕੁਝ ਰਸਮ ਧਾਰ ਕੇ ਕਰਦਾ ਹੈ। ਉਹ ਪ੍ਰਮੇਸ਼ਰ ਜਿਹੜਾ ਇਹਦੇ ਅੰਗਸੰਗ ਰਹਿੰਦਾ ਹੈ, ਉਹਦੇ ਨਾਲ ਤਾਂ ਪ੍ਰੀਤ ਨਹੀਂ ਇਸ ਨੇ ਪਾਈ।

***ਸੰਗਿ ਸਹਾਈ ਸੁ ਆਵੈ ਨ ਚੀਤਿ॥ ਪੰਨਾ - 267***

ਜਿਹੜਾ ਹਰ ਵਕਤ ਨਾਲ ਰਹਿੰਦਾ ਹੈ, ਸੁੱਤੇ ਨਾਲ, ਜਾਗਦੇ ਨਾਲ, ਜਹਾਜ਼ ਵਿਚ ਚਲੇ ਜਾਓ, ਕਿਤੇ ਚਲੇ ਜਾਓ ਪਾਣੀ ਦੇ ਥੱਲੇ ਚਲੇ ਜਾਓ ਪਰ ਉਹ ਨਾਲ ਰਹਿੰਦਾ ਹੈ। ਮਹਾਰਾਜ ਜੀ ਫੁਰਮਾਨ ਕਰਦੇ ਨੇ ਕਿ ਉਹਦੇ ਨਾਲ ਤਾਂ ਪ੍ਰੀਤ ਨਹੀਂ ਕਰਦਾ-

***ਜੋ ਬੈਰਾਈ ਤਾ ਸਿਉ ਪ੍ਰੀਤਿ॥ ਪੰਨਾ - 267***

ਜਿਹੜੇ ਵੈਰ ਕਰਨ ਵਾਲੇ ਨੇ - ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਸ਼ਬਦ, ਸਪਰਸ਼, ਰੂਪ, ਰਸ, ਗੰਧ; ਰਾਜ, ਮਾਲ, ਰੂਪ, ਜਾਤ, ਜੋਬਨ ਪੰਜੇ ਠੱਗ; ਈਰਖਾ, ਨਿੰਦਿਆ, ਚੁਗਲੀ, ਬਖੀਲੀ, ਝੂਠ, ਛਲ, ਕਪਟ ਇਨ੍ਹਾਂ ਨੂੰ ਬੜਾ ਚੰਗਾ ਸਮਝਦਾ ਹੈ। ਮਹਾਰਾਜ ਜੀ ਸਮਝਾਉਂਦੇ ਨੇ ਕਿ ਪ੍ਰੇਮੀਆਂ! -

***ਪਰ ਕਾ ਬੁਰਾ ਨ ਰਾਖਹੁ ਚੀਤ॥***
***ਤੁਮ ਕਉ ਦੁਖੁ ਨਹੀ ਭਾਈ ਮੀਤ॥ ਪੰਨਾ - 386***

ਨਾ ਰੱਖ ਅੰਦਰ ਕਿਸੇ ਲਈ ਵੈਰ, ਤੈਨੂੰ ਫੇਰ ਦੁਖ ਨਹੀਂ ਹੋਏਗਾ। ਇਸ ਸਰੀਰ ਦੇ ਅੰਦਰ 14 ਖਰਬ 26 ਅਰਬ ਸੈਲ ਨੇ। ਇਕ ਬੁਰੇ ਖਿਆਲ ਦੇ ਨਾਲ ਲੱਖਾਂ ਸੈਲ ਮਰ ਜਾਂਦੇ ਨੇ, ਇਕ ਚੰਗੇ ਖਿਆਲ ਦੇ ਨਾਲ ਲੱਖਾਂ ਮਰੇ ਹੋਏ ਜਿਉਂਦੇ ਹੋ ਜਾਂਦੇ ਹਨ। ਮਹਾਰਾਜ ਫੁਰਮਾਨ ਕਰਦੇ ਨੇ ਕਿ ਰੋਗੀ ਹੋ ਜਾਏਂਗਾ -

***ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥***
***ਪੰਨਾ - 135***

ਜਦੋਂ ਰੱਬ ਨੂੰ ਭੁੱਲ ਗਿਆ, ਰੋਗ ਵਿਆਪਣੇ ਸ਼ੁਰੂ ਹੋ ਜਾਂਦੇ ਨੇ।

***ਖਸਮੁ ਵਿਸਾਰਿ ਕੀਏ ਰਸ ਭੋਗ॥***
***ਤਾਂ ਤਨਿ ਉਠਿ ਖਲੋਏ ਰੋਗ॥ ਪੰਨਾ - 1256***

ਸੋ ਇਸ ਤਰ੍ਹਾਂ ਦੇ ਨਾਲ ਪ੍ਰਮੇਸ਼ਰ ਦੇ ਨਾਲੋਂ ਟੁੱਟ ਕੇ ਦੁਖੀ ਹੋਇਆ ਜਨਮ ਮਰਨ ਦੇ ਚੱਕਰ ਵਿਚ ਪਿਆ ਕਦੇ ਕੁਛ ਬਣਦਾ ਹੈ, ਕਦੇ ਕੁਛ ਬਣਦਾ ਹੈ। ਹਲਟ ਦੀਆਂ ਟਿੰਡਾਂ ਵਾਂਗਣ ਘੁੰਮਦਾ ਫਿਰਦਾ ਹੈ ਤੇ ਇਸ ਨੂੰ ਕਿਤੇ ਟਿਕਾਣਾ ਨਹੀਂ ਮਿਲਦਾ। ਪੂਰਨ ਗੁਰੂ ਇਸ ਨੂੰ ਮਿਲਦਾ ਨਹੀਂ ਤੇ ਇਸ ਦਾ ਘੁੰਮਣਾ ਹਟਦਾ ਨਹੀਂ। ਰਚਨਹਾਰ ਨੂੰ ਸਦਾ ਹੀ ਭੁੱਲਿਆ ਰਹਿੰਦਾ ਹੈ। ਬਾਹਰਲੇ ਚਿੰਨ੍ਹ ਧਾਰ ਕੇ ਉਹਦੇ ਵਿਚ ਹੀ ਸੰਤੁਸ਼ਟ ਹੋ ਰਿਹਾ ਹੈ ਕਿ ਇਹ ਪੂਜਾ ਕਰਕੇ ਮੇਰਾ ਉਧਾਰ ਹੋ ਜਾਵੇਗਾ ਲੇਕਿਨ ਜਿੰਨਾਂ ਚਿਰ ਆਦਮੀ ਦੇ ਅੰਦਰ ਭਰਮ ਹੈ, ਭਰਮ ਦਾ ਨਾਸ਼ ਨਹੀਂ ਹੁੰਦਾ ਅਤੇ ਆਪਣੇ ਸਰੂਪ ਦਾ ਗਿਆਨ ਨਹੀਂ ਹੁੰਦਾ, ਓਨੀ ਦੇਰ ਤਕ ਇਹ ਗੱਲ ਹੋਇਆ ਨਹੀਂ ਕਰਦੀ। ਇਸ ਤਰ੍ਹਾਂ ਦੇ ਨਾਲ ਫੁਰਮਾਨ ਕਰਦੇ ਨੇ, ਪੜ੍ਹੋ ਪਿਆਰ ਦੇ ਨਾਲ-

***ਧਾਰਨਾ - ਰਾਚੇ ਮਾਇਆ ਸੰਗ ਓ,***
***ਮਨ ਵਿਚ ਵਸਦੇ ਪੰਜ ਵਿਕਾਰ - 2***
***ਵਸਦੇ ਪੰਜ ਵਿਕਾਰ ਮਨ ਵਿਚ ਵਸਦੇ ਪੰਜ ਵਿਕਾਰ।***
***ਰਾਚੇ ਮਾਇਆ ਸੰਗ ਓ,..........।***

ਕਹਿਣ ਲੱਗੇ, "ਰਾਜਨ! ਜੋ ਆਪ ਫੁਰਮਾਨ ਕਰਦੇ ਹੋ, ਇਕ ਦਿਨ ਵਰਤ ਰੱਖ ਕੇ ਦੂਸਰੇ ਦਿਨ ਉਪਾਰਨ ਕਰੋ, ਸਾਲਗ੍ਰਾਮ ਦੀ ਪੂਜਾ ਕਰੋ ਤੇ ਫੇਰ ਤੁਲਸੀ ਦੀ ਪੂਜਾ ਕਰੋ, ਫੇਰ ਚਰਨਾਮ੍ਰਿਤ ਲੈ ਕੇ ਵਰਤ ਉਪਾਰਨ ਕਰੋ। ਮਹਾਰਾਜ! ਅੰਦਰ ਤਾਂ ਬਹੁਤ ਰੌਲਾ-ਘਚੌਲਾ ਮਚਿਆ ਹੋਇਆ ਹੈ। ਜੇ ਤਾਂ ਇਹ ਚੀਜ਼ਾਂ ਅੰਦਰੋਂ ਸਾਫ ਕਰ ਦਿੰਦੀਆਂ ਨੇ ਫੇਰ ਤਾਂ ਠੀਕ ਹੈ। ਆਦਮੀ ਕਿੰਨਾ ਘਿਰਿਆ ਹੋਇਆ ਹੈ? ਇਹ ਚੀਜ਼ਾਂ ਤਾਂ ਦੂਰ ਨਹੀਂ ਕਰ ਸਕਦੀਆਂ। ਮੈਂ ਤੁਹਾਡੇ ਬੰਦੇ ਦੇਖੇ ਨੇ, ਉਮਰਾਂ ਹੀ ਲੰਘ ਗਈਆਂ ਉਨ੍ਹਾਂ ਦੀਆਂ - ਵਰਤ ਰਖਦਿਆਂ ਦੀਆਂ, ਉਮਰਾਂ ਲੰਘ ਗਈਆਂ ਪੂਜਾ ਕਰਦਿਆਂ ਦੀਆਂ। ਓਵੇਂ ਜਿਵੇਂ ਪਹਿਲਾਂ ਵਾਂਗ ਹੀ ਝੂਠ ਬੋਲਦੇ ਨੇ, ਓਵੇਂ ਹੀ ਈਰਖਾ ਕਰਦੇ ਨੇ, ਓਵੇਂ ਹੀ ਨਿੰਦਿਆ ਕਰਦੇ ਨੇ, ਓਹੋ ਜਿਹਾ ਹੀ ਕ੍ਰੋਧ ਹੈ ਅੰਦਰ। ਮੈਨੂੰ ਕਿਹੋ ਜਿਹੀਆਂ ਬੋਲੀਆਂ ਮਾਰਦੇ ਸੀ। ਜੇ ਉਨ੍ਹਾਂ ਦਾ ਮਨ ਸ਼ੁਧ ਹੁੰਦਾ ਤਾਂ ਮੈਨੂੰ ਪਿਆਰ ਨਾਲ ਬੋਲਦੇ। ਕਿੰਨੀਆਂ ਬੁਰੀਆਂ ਗੱਲਾਂ ਕਹਿੰਦੇ ਸੀ। ਜੇ ਕਰਮਾਂ ਧਰਮਾਂ ਦਾ ਅਸਰ ਅੰਦਰ ਹੋਇਆ ਹੁੰਦਾ ਤਾਂ ਉਨ੍ਹਾਂ ਦੀ ਜ਼ੁਬਾਨ ਮਿੱਠੀ ਹੋ ਜਾਂਦੀ, ਉਨ੍ਹਾਂ ਨੂੰ ਪ੍ਰਭੂ ਨਜ਼ਰ ਆ ਜਾਂਦਾ - ਸਾਡੇ 'ਚ, ਪਰ ਇਹ ਤਾਂ ਗੱਲ ਹੈਈ ਨਾ।

***ਪੰਚ ਬਿਕਾਰ ਮਨ ਮਹਿ ਬਸੇ ਰਾਚੇ ਮਾਇਆ ਸੰਗਿ॥***
***ਪੰਨਾ - 297***

ਇਹ ਸਾਰਾ ਹੀ ਸੰਸਾਰ ਮਾਇਆ ਵਿਚ, illusion (ਭਰਮ) ਵਿਚ, ignorance, (ਅਗਿਆਨਤਾ), ego (ਹਉਮੈ) ਦੇ ਅੰਦਰ ਰਚਿਆ ਹੋਇਆ ਹੈ ਤੇ ਪੰਜ ਵਿਕਾਰ ਨੇ - ਕਾਮ ਕ੍ਰੋਧ, ਲੋਭ, ਮੋਹ, ਹੰਕਾਰ; ਪੰਜ ਵਿਸ਼ੇ ਨੇ ਇਹਦੇ ਅੰਦਰ - ਸ਼ਬਦ, ਸਪਰਸ਼, ਰੂਪ, ਰਸ, ਗੰਧ; ਪੰਜ ਅਭਿਮਾਨ ਨੇ - ਰਾਜ, ਮਾਲ, ਰੂਪ, ਜਾਤਿ, ਜੋਬਨ; ਇਹਦੇ ਅੰਦਰ ਹਨ - ਨਿੰਦਿਆ, ਚੁਗਲੀ, ਈਰਖਾ, ਬਖੀਲੀ, ਆਸਾ, ਤ੍ਰਿਸ਼ਨਾ, ਵੈਰ-ਭਾਵ। ਰਾਜੇ ਨੇ ਪੁਛਿਆ ਕਿ ਇਹ ਪੂਜਾ ਕਰਕੇ ਦੂਰ ਹੋ ਜਾਂਦੇ ਨੇ? ਭਾਈ ਮਨਸੁਖ ਨੇ ਕਿਹਾ ਕਿ ਰਾਜਨ! ਇਹਦੇ ਨਾਲ ਦੂਰ ਨਹੀਂ ਹੁੰਦੇ, ਜਿੰਨਾਂ ਚਿਰ ਪੂਰਾ ਸਤਿਗੁਰੂ ਨਹੀਂ ਮਿਲਦਾ, ਓਨਾਂ ਚਿਰ ਇਹ ਚੀਜ਼ਾਂ ਹਟਦੀਆਂ ਹੀ ਨਹੀਂ ਚਾਹੇ ਕਿੰਨੇ ਹੀ ਜਨਮ ਲੈਂਦਾ ਰਹਿ।

***ਸਾਧ ਸੰਗਿ ਹੋਇ ਨਿਰਮਲਾ.........॥ ਪੰਨਾ - 297***

ਸਾਧੂ ਮਿਲ ਜਾਏ ਗੁਰੂ ਨਾਨਕ ਪਾਤਸ਼ਾਹ ਵਰਗਾ। ਹਰੇਕ ਸੰਤ ਨਹੀਂ ਹੁੰਦਾ, ਸਾਧ ਸੰਗਤ ਜੀ! ਬੜੀ ਭਾਰੀ ਭੁੱਲ ਹੈ, ਹਰ ਬੰਦੇ ਨੂੰ ਸੰਤ ਸੰਤ ਕਹਿਣਾ ਸ਼ੁਰੂ ਕਰ ਦਿੰਦੇ ਨੇ। ਬਿਲਕੁਲ ਨਾ ਕਿਸੇ ਨੂੰ ਸੰਤ ਕਿਹਾ ਕਰੋ। ਸਿੱਖ ਹੀ ਬਣ ਜਾਵੇ ਤਾਂ ਵੀ ਬਹੁਤ ਵੱਡੀ ਗੱਲ ਹੈ। ਸਿੱਖ ਬਣਨਾ ਵੀ ਔਖਾ ਹੈ। ਸੰਤ ਤਾਂ ਗੁਰੂ ਨਾਨਕ ਪਾਤਸ਼ਾਹ ਜੀ ਜਾਂ ਗੁਰੂ ਗ੍ਰੰਥ ਸਾਹਿਬ ਨੇ। ਬਹੁਤ ਮੁਸ਼ਕਲ ਗੱਲ ਹੈ ਕਿਉਂਕਿ ਜਿਹੜੀ ਚੀਜ਼ ਹੈ ਨਹੀਂ, ਉਸ ਨੂੰ ਕਿਵੇਂ ਕਹਿ ਦੇਈਏ ਕਿ ਹੈਗੀ। ਉਹ ਤਾਂ ਗੁਰੂ ਨਾਨਕ ਪਾਤਸ਼ਾਹ ਸੀ - ਆਪਣੇ ਆਪ ਹੀ ਸਾਰਾ ਕੁਛ ਜਾਂ ਉਨ੍ਹਾਂ ਨਾਲ ਇਕਮਿਕ ਹੋ ਚੁੱਕੇ ਗੁਰਸਿੱਖ ਜੋ ਪੂਰਨ ਰੂਪ ਵਿਚ ਗੁਰੂ ਵਿਚ ਅਭੇਦ ਹੋ ਚੁੱਕੇ ਹਨ ਜਿਨ੍ਹਾਂ ਨੂੰ ਸੁਆਸ ਗ੍ਰਾਸ ਕਿਸੇ ਸਮੇਂ ਭੀ ਪ੍ਰਭੂ ਨਹੀਂ ਭੁਲਦਾ। ਮਾਇਆ ਦੀ ਖਿੱਚ ਹਿਰਦੇ ਵਿਚ ਸਮਾਈ ਹੋਈ ਹੈ, ਦੇਸ ਪ੍ਰਦੇਸ ਪ੍ਰਾਪਤ ਕਰਨ ਲਈ ਘੁੰਮਦਾ ਹੈ ਉਹ ਤਾਂ ਮਾਇਆ ਦਾ ਬੰਦਾ ਹੈ, ਸੰਤ ਨਹੀਂ ਹੈ।

ਜੇ ਸੰਤ ਮਿਲ ਜਾਣ, ਫੇਰ ਨਿਰਮਲਾ ਹੋ ਜਾਂਦਾ ਹੈ –

*.........ਨਾਨਕ ਪ੍ਰਭ ਕੈ ਰੰਗਿ॥ ਪੰਨਾ – 297*

ਫੇਰ ਕੀ ਹੁੰਦੈ ? ਵਾਹਿਗੁਰੂ ਦਾ ਪਿਆਰ ਪੈਦਾ ਹੋ ਜਾਂਦੈ ਹਿਰਦੇ ਦੇ ਅੰਦਰ। ਪੂਰਾ ਗੁਰੂ ਮਿਲੇ ਤਾਂ ਵਾਹਿਗੁਰੂ ਨਾਲ ਪਿਆਰ ਪੈਂਦਾ ਹੈ।

*ਨਹ ਜਾਪੈ ਨਹ ਬੂਝੀਐ ਨਹ ਕਛੁ ਕਰਤ ਬੀਚਾਰੁ॥*
*ਸੁਆਦ ਮੋਹ ਰਸ ਬੇਧਿਓ ਅਗਿਆਨਿ ਰਚਿਓ ਸੰਸਾਰੁ॥*
*ਪੰਨਾ – 297*

ਨਾ ਤਾਂ ਇਹ ਦੇਖਦਾ ਹੈ ਤੇ ਨਾ ਇਹ ਬੁੱਝਣ ਦੀ ਕੋਸ਼ਿਸ਼ ਕਰਦਾ ਹੈ, ਨਾ ਵੀਚਾਰ ਕਰਦਾ ਹੈ। ਗੁਰੂ ਗ੍ਰੰਥ ਸਾਹਿਬ ਦੀ ਵਿਚਾਰ ਤਾਂ ਕਰਦਾ ਹੀ ਨਹੀਂ। ਕੋਈ ਵਿਰਲਾ ਪੁਰਸ਼ ਹੈ – ਲੱਖਾਂ ਵਿਚੋਂ ਇਕ, ਜਿਹੜਾ ਗੁਰੂ ਗ੍ਰੰਥ ਸਾਹਿਬ ਦੀ ਇਕ ਇਕ ਤੁਕ ਨੂੰ ਹਿਰਦੇ ਵਿਚ ਸੰਭਾਲਣ ਦਾ ਯਤਨ ਕਰਦਾ ਹੈ। ਬਾਕੀ ਤਾਂ ਰਿਵਾਜ ਬਣਿਆ ਹੋਇਆ ਹੈ, routine ਬਾਣੀ ਪੜ੍ਹੀ ਜਾਂਦੇ ਨੇ। ਜੇ ਪੁਛੋ ਕਿ ਕਿੰਨੇ ਪਾਠ ਕਰਦਾ ਹੈ ਸੁਖਮਨੀ ਸਾਹਿਬ ਦੇ ? ਕਹਿੰਦਾ ਹੈ ਕਿ ਮੈਂ ਦੋ ਪਾਠ ਕਰਦਾਂ। ਕੀ ਤੂੰ ਨਿੰਦਿਆ ਛੱਡ ਦਿਤੀ ? ਅਸਟਪਦੀ ਪੜ੍ਹਦੈਂ ਰੋਜ਼ ਨਿੰਦਿਆ ਦੀ ? ਈਰਖਾ ਛੱਡ ਦਿਤੀ ਤੂੰ ? ਲੋਭ ਛੱਡ ਦਿਤਾ, ਬੇਇਮਾਨੀ ਛੱਡ ਦਿਤੀ, ਠੱਗੀ ਛੱਡ ਦਿਤੀ, ਮਿਲਾਵਟ ਛੱਡ ਦਿਤੀ ? ਉਹ ਤਾਂ ਉਵੇਂ ਜਿਵੇਂ ਹੀ ਹੈ ਤੇਰੇ ਅੰਦਰ।

*ਪੜਿਐ ਨਾਹੀ ਭੇਦੁ ਬੁਝਿਐ ਪਾਵਣਾ॥ ਪੰਨਾ – 148*

ਇਹ ਤਾਂ ਬੁੱਝਣੀ ਪੈਣੀ ਹੈ ਗੱਲ, ਅੰਦਰਲੇ ਪਾਸੇ ਵਿਚਾਰ ਕਰਨੀ ਪੈਣੀ ਹੈ। ਜਿਹੜਾ ਇਕ ਇਕ ਤੁਕ ਵਿਚਾਰਦਾ ਹੈ, ਉਹ ਦੋ ਚਾਰ ਤੁਕਾਂ ਵਾਲਾ ਹੀ ਤਰ ਜਾਂਦਾ ਹੈ। ਜਿਹੜਾ ਨਹੀਂ ਵਿਚਾਰਦਾ – *'ਪੜ੍ਹਨਾ ਗੁਣਨਾ ਸੰਸਾਰ ਕੀ ਕਾਰ ਹੈ.....'* ਮਹਾਰਾਜ ਕਹਿੰਦੇ ਨੇ ਸੰਸਾਰ ਪੜ੍ਹਦਾ ਹੀ ਹੈ –

*ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ॥*
*ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ॥*
*ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ॥*
*ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ॥*
*ਪੰਨਾ – 641*

ਵਿਚਾਰ ਵਾਲੀ ਬੁੱਧੀ ਦੇਹ ਪਾਤਸ਼ਾਹ ਮੈਨੂੰ। ਮਹਾਰਾਜ ਜੀ ਫੁਰਮਾਨ ਕਰਦੇ ਨੇ ਕਿ ਵਿਚਾਰਦਾ ਹੈ ਕੋਈ ? ਸੁਆਦਾਂ ਦੇ ਵਿਚ ਗ੍ਰਸਿਆ ਪਿਆ ਹੈ ਸੰਸਾਰ, ਅਗਿਆਨ ਨਾਲ ਰਚਿਆ ਹੋਇਆ ਹੈ। ਕੋਈ ਥਾਂ ਐਸਾ ਨਹੀਂ ਜਿਥੇ ਉਹ ਵਾਹਿਗੁਰੂ ਨਹੀਂ ਹੈ। ਉਸ ਨੂੰ ਤਾਂ ਇਹ ਕਹਿੰਦਾ ਹੈ ਕਿ ਹੈ ਨਹੀਂ। ਜਿਹੜੀਆਂ ਚੀਜ਼ਾਂ ਦਾ ਕੋਈ ਵਜੂਦ ਨਹੀਂ, ਛਿਨ ਭੰਗਰ ਹਨ, ਸਦਾ ਰਹਿਣ ਵਾਲੀਆਂ ਨਹੀਂ, ਉਨ੍ਹਾਂ ਨੂੰ ਕਹਿੰਦਾ ਹੈ ਕਿ ਇਹ ਹਨ ਅਤੇ ਰਹਿੰਦੀਆਂ ਨੇ। ਵਿਚਾਰ ਕਰਕੇ ਦੇਖ ਲਓ। ਗੁਰੂ ਮਹਾਰਾਜ ਫੁਰਮਾਨ ਕਰਦੇ ਨੇ –

*ਫਰੀਦਾ ਕਿਥੈ ਤੈਡੇ ਮਾਪਿਆ ਜਿਨੀ ਤੂ ਜਣਿਓਹਿ॥*
*ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ॥*
*ਪੰਨਾ – 1381*

ਜੇ ਉਹ ਮਾਂ ਬਾਪ ਸੱਚੇ ਹੁੰਦੇ ਤਾਂ ਉਹ ਸੰਸਾਰ ਵਿਚੋਂ ਕਿਉਂ ਜਾਂਦੇ ? ਉਹ ਛਿਨਭੰਗਰ ਸੀ ਥੋੜ੍ਹੀ ਦੇਰ ਲਈ, ਫੇਰ ਉਸ ਤੋਂ ਬਾਅਦ ਖਤਮ ਹੋ ਗਏ; ਨਾ ਮੁੜ ਕੇ ਮਿਲਣਾ ਹੈ, ਨਾ ਕਰੋੜ ਸਾਲ ਨੂੰ, ਨਾ ਅਰਬ ਸਾਲ ਨੂੰ, ਨਾ ਖਰਬ ਸਾਲ ਨੂੰ। ਮੇਲ ਹੀ ਨਹੀਂ ਜਿਹੜੀ ਚੀਜ਼ ਦਾ ਹੋਣਾ, ਉਹਦੇ ਵਿਚ ਕੀ ਰਚਣਾ ਹੈ। ਕਹਿੰਦੇ ਝੂਠੀਆਂ ਚੀਜ਼ਾਂ ਨਾਲ ਰਚਿਆ ਪਿਆ ਹੈ।

*ਰਚਨਹਾਰੁ ਨਹ ਸਿਮਰਿਓ ਮਨਿ ਨ ਬੀਚਾਰਿ ਬਿਬੇਕ॥*
*ਪੰਨਾ – 297*

ਜਿਹੜਾ ਰਚਨਹਾਰ ਕਦੇ ਨਹੀਂ ਜਾਂਦਾ, ਸਦਾ ਕਾਇਮ ਰਹਿੰਦਾ ਹੈ, ਉਸ ਦਾ ਤਾਂ ਧਿਆਨ ਨਹੀਂ, ਕਦੇ ਉਹਨੂੰ ਯਾਦ ਨਹੀਂ ਕਰਦਾ ਤੇ ਨਾ ਵਿਚਾਰ ਕਰਦਾ ਹੈ, ਨਾ ਬਿਬੇਕ ਬੁੱਧੀ ਵਿਚ ਆਉਂਦਾ ਹੈ।

*ਭਾਉ ਭਗਤਿ ਭਗਵਾਨ ਸੰਗਿ ਮਾਇਆ ਲਿਪਤ ਨ ਰੰਚ॥*
*ਪੰਨਾ – 297*

ਨਾ ਭਾਉ ਵਿਚ ਆਉਂਦਾ ਹੈ, ਨਾ ਭਗਤੀ ਵਿਚ ਆਉਂਦਾ ਹੈ, ਨਾ ਵਾਹਿਗੁਰੂ ਨੂੰ ਆਪਣੇ ਨਾਲ ਸਮਝਦਾ ਹੈ।

*ਨਾਨਕ ਬਿਰਲੇ ਪਾਈਅਹਿ ਜੋ ਨ ਰਚਹਿ ਪਰਪੰਚ॥*
*ਪੰਨਾ – 297*

ਕਹਿੰਦੇ ਵਿਰਲੇ ਵਿਰਲੇ ਪੁਰਸ਼ ਤੁਹਾਨੂੰ ਮਿਲਣਗੇ ਉਂਗਲੀਆਂ ਤੇ ਗਿਣਨ ਵਾਲੇ, ਲੱਖਾਂ 'ਚੋਂ ਇਕ ? ਲੱਖਾਂ ਵਿਚੋਂ ਵੀ ਨਹੀਂ, ਦਸ ਲੱਖ 'ਚੋਂ ਇਕ। ਮਹਾਰਾਜ ਕਹਿੰਦੇ ਨੇ ਦਸ ਲੱਖ ਵਿਚੋਂ ਭੀ ਨਹੀਂ। ਜਦ ਤਾਂ ਆਬਾਦੀ ਬਹੁਤੀ ਨਹੀਂ ਹੋਈ ਸੀ ਜਦ ਮਹਾਰਾਜ ਨੇ ਇਹ ਗੱਲ ਕਹੀ ਸੀ। ਹੁਣ ਤਾਂ ਹੋਰ ਵੀ ਜ਼ਿਆਦਾ ਵਧੇਗਾ। ਕਹਿੰਦੇ ਨੇ, ਫੇਰ ਮਹਾਰਾਜ 50 ਲੱਖ ਵਿਚੋਂ ਇਕ ਬੰਦਾ ਹੋਏਗਾ ? ਮਹਾਰਾਜ ਕਹਿੰਦੇ ਨੇ, "ਨਹੀਂ।" ਮਹਾਰਾਜ ! ਐਹੋ ਜਿਹਾ ਬੰਦਾ ਹੈ ਵੀ ? ਮਹਾਰਾਜ ਕਹਿੰਦੇ ਨੇ, "ਹੈਗਾ ਤਾਂ ਸਹੀ, ਪਰ ਵਿਰਲੇ ਨੇ।"

*ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ॥*
*ਪੰਨਾ – 1411*
*ਕੋਟਨ ਮੈ ਨਾਨਕ ਕੋਊ ਨਾਰਾਇਣੁ ਜਿਹ ਚੀਤਿ॥*
*ਪੰਨਾ – 1427*

ਕਰੋੜਾਂ ਵਿਚੋਂ ਇਕ ਅੱਧਾ ਹੈ, ਬਾਕੀ ਨਹੀਂ ਹੈ, ਬਾਕੀ ਤਾਂ ਇਹ ਮਾਇਆ ਦੀ ਉਥੱਲ-ਪੁਥੱਲ ਵਿਚ ਤੁਰੇ ਹੀ ਜਾ ਰਹੇ ਨੇ। ਭੇਖ ਨੇ ਤਾਂ ਨਹੀਂ ਬਚਾਉਣਾ ਸਾਧਸੰਗਤ ਜੀ, ਭਾਵੇਂ ਕੋਈ ਭੇਖ ਧਾਰ ਲਓ। ਇਨ੍ਹਾਂ ਗੱਲਾਂ ਨੂੰ ਸਮਝਣ ਦਾ ਯਤਨ ਕਰੋ ਕਿ ਗੁਰੂ ਗ੍ਰੰਥ ਸਾਹਿਬ ਕਹਿੰਦੇ ਕੀ ਨੇ ? ਹਠਧਰਮੀ ਨਾ ਕਰੋ – ਗੁਰੂ ਗ੍ਰੰਥ ਸਾਹਿਬ ਦੇ ਸਾਮ੍ਹਣੇ। ਨਾ ਦੇਖੋ ਕਿ ਫਲਾਣੇ ਬੰਦੇ ਨੇ ਇਉਂ ਲਿਖਿਐ, ਫਲਾਣੇ ਨੇ ਐਂ ਲਿਖਿਐ। ਕੋਈ ਬੰਦਾ ਪੂਰਨ ਨਹੀਂ ਹੁੰਦਾ, ਕੇਵਲ ਗੁਰੂ ਹੀ ਪੂਰਨ ਹੈ, ਹੋਰ ਕੋਈ ਪੂਰਨ ਨਹੀਂ ਹੈ। ਬਾਕੀ ਸਭ ਤਾਂ –

*ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ॥*
*ਪੰਨਾ – 61*

ਗੁਰੂ ਤੇ ਵਾਹਿਗੁਰੂ ਇਹ ਦੋਵੇਂ ਨੇ ਜਿਹੜੇ ਭੁੱਲਿਆ ਨਹੀਂ ਕਰਦੇ। ਇਨ੍ਹਾਂ ਦੀ ਜੋ ਤਾਲੀਮ ਹੈ, ਦਸਵੇਂ ਪਾਤਸ਼ਾਹ ਨੇ ਗੁਰੂ ਗ੍ਰੰਥ ਸਾਹਿਬ ਨੂੰ ਸਾਡੇ ਗੁਰੂ ਬਣਾਇਆ ਹੈ ਕਿ ਪ੍ਰੇਮੀਓ ! ਜੇ ਤੁਸੀਂ ਲੰਘਣਾ ਹੈ, ਇਹ 1430 ਪੰਨਿਆਂ ਤੋਂ ਬਾਹਰ ਨਾ ਜਾਇਓ, ਮਨ ਦੀ ਮਤ ਨਾ ਕਰਿਓ, ਲਿਖਿਆ ਪੜ੍ਹਿਆ ਕਿਸੇ

ਦਾ ਨਾ ਮੰਨਿਓ। ਸੋ ਭਾਈ ਮਨਸੁਖ ਕਹਿਣ ਲੱਗੇ, "ਮੇਰੇ ਸਤਿਗੁਰੂ ਇਸ ਤਰ੍ਹਾਂ ਕਹਿੰਦੇ ਨੇ ਕਿ ਜੇ ਤੁਸੀਂ ਗੁਰੂ ਦੇ ਸ਼ਬਦ ਨੂੰ ਮੰਨੋਂਗੇ ਤਾਂ ਬਚ ਜਾਓਂਗੇ।

ਵਿਰਲੇ ਵਿਰਲੇ ਨੇ ਜਿਹੜੇ ਪਰਪੰਚ ਦੇ ਵਿਚ ਰਚਿਆ ਨਹੀਂ ਕਰਦੇ, ਇਸ ਮਾਇਆ ਦੇ ਜਾਲ ਵਿਚੋਂ ਨਿਕਲ ਜਾਂਦੇ ਨੇ। ਰਾਜਨ! ਇਹ ਉਹ ਨੇ ਜਿਨ੍ਹਾਂ ਨੂੰ ਪੂਰਾ ਗੁਰੂ ਮਿਲ ਜਾਂਦਾ ਹੈ। ਕਹਿਣ ਲੱਗਿਆ ਕਿ ਅੰਦਰ ਬਾਹਰ ਸਾਰੇ ਵਾਹਿਗੁਰੂ ਹੈ। ਠਾਕੁਰ ਤੇ ਸਾਲਗ੍ਰਾਮ ਇਕ ਥਾਂ ਨਹੀਂ ਹੈ ਕਿ ਉਥੇ ਹੀ ਜਾ ਕੇ ਉਨ੍ਹਾਂ ਦੀ ਪੂਜਾ ਕਰੋ। ਅਸੀਂ ਤਾਂ ਰੋਜ਼ ਉਸ ਦੀ ਪੂਜਾ ਕਰਦੇ ਹਾਂ। ਇਸ ਤਰ੍ਹਾਂ ਸਮਝ ਲਓ –

***ਧਾਰਨਾ – ਅੰਦਰ ਬਾਹਰ ਹਰੀ ਦਾ ਵਾਸਾ,***
***ਕਰ ਲੈ ਪਛਾਣ ਓ ਮਨਾ – 2***
***ਕਰ ਲੈ ਪਛਾਣ ਓ ਮਨਾ – 2***
***ਅੰਦਰ ਬਾਹਰ ਹਰੀ ਦਾ ਵਾਸਾ – 2***

ਕਹਿਣ ਲੱਗਿਆ, "ਰਾਜਨ! ਸਾਡੇ ਗੁਰੂ ਨੇ ਇਹ ਦੱਸਿਆ ਹੈ ਸਾਨੂੰ ਕਿ ਅੰਦਰ ਭੀ ਬਾਹਰ ਭੀ ਜਿਧਰ ਦੇਖਦੇ ਹਾਂ, ਇਕ ਪ੍ਰਮੇਸ਼ਰ ਹੀ ਹੈ, ਸਾਲਗ੍ਰਾਮ ਹੀ ਸਾਲਗ੍ਰਾਮ ਹੈ, ਦੂਜਾ ਨਹੀਂ ਹੈ ਕੋਈ।

***ਆਠ ਪਹਰ ਮਨਿ ਹਰਿ ਜਪੈ ਸਫਲੁ ਜਨਮੁ ਪਰਵਾਣੁ॥***
***ਅੰਤਰਿ ਬਾਹਰਿ ਸਦਾ ਸੰਗਿ ਕਰਨੈਹਾਰੁ ਪਛਾਣੁ॥***
***ਪੰਨਾ – 298***

ਪਛਾਣ ਕਰ ਲੈ ਤੂੰ ਇਸ ਦੀ। ਅਸੀਂ ਪਛਾਣ ਨਹੀਂ ਕਰਦੇ, ਨਾ ਸਾਨੂੰ ਪਤਾ ਲੱਗੇ। ਸਾਨੂੰ ਤਾਂ ਇਹ ਹੀ ਦਿਸਦੈ।

ਮਰਦਾਨਾ ਕਹਿਣ ਲੱਗਿਆ, ਪਾਤਸ਼ਾਹ! ਜਦ ਮੈਂ ਐਸਾ ਬਚਨ ਸੁਣਦਾ ਹਾਂ ਤਾਂ ਇਕ ਵਾਰੀ ਤਾਂ ਮੇਰੇ ਮਨ ਦੇ ਉਤੇ ਅਸਰ ਹੋ ਜਾਂਦਾ ਹੈ ਕਿ ਜਿਧਰ ਮੈਂ ਦੇਖਦਾਂ, ਮੈਨੂੰ ਨਿਰੰਕਾਰ ਦੇ ਝਲਕਾਰੇ ਜਿਹੇ ਵੱਜਣ ਲਗ ਜਾਂਦੇ ਨੇ। ਇਹ ਦਰਖਤ ਦਰਖਤ ਨਹੀਂ ਦਿਸਦੇ, ਇਨ੍ਹਾਂ ਦੇ ਪਿਛੇ ਕੋਈ ਦਰਖਤਾਂ ਨੂੰ ਕਾਇਮ ਰੱਖਣ ਵਾਲੀ ਜੋਤ ਹੈ, ਉਸਦਾ ਝਲਕਾਰਾ ਪੈਂਦਾ ਹੈ। ਪਾਤਸ਼ਾਹ! ਜਦ ਫੇਰ ਕੀਰਤਨ ਬੰਦ ਕਰ ਦਿੰਦਾ ਹਾਂ, ਥੋੜ੍ਹਾ ਜਿਹਾ ਚਿਰ ਲੰਘ ਜਾਂਦਾ ਹੈ ਫੇਰ ਮੈਨੂੰ ਦਰਖਤ ਦਰਖਤ ਦਿਸਦੇ ਨੇ, ਜਾਨਵਰ ਜਾਨਵਰ ਦਿਸਦੇ ਨੇ। ਤੁਹਾਨੂੰ ਕਿਵੇਂ ਦਿਸ ਜਾਂਦੇ ਨੇ ਹਰ ਵਕਤ? ਮਹਾਰਾਜ ਜੀ ਨੇ ਫੁਰਮਾਨ ਕੀਤਾ, ਮਰਦਾਨਿਆਂ! ਉਹ ਅੱਖਾਂ ਹੋਰ ਨੇ ਅੰਦਰ। ਇਹ ਅੱਖਾਂ ਮਾਇਆ ਦੀਆਂ ਬਣੀਆਂ ਹੋਈਆਂ ਨੇ ਲੇਕਿਨ ਇਸ ਦੇ ਰਾਹੀਂ ਵੀ ਦਿਸ ਜਾਂਦਾ ਹੈ ਜੇ ਅੰਦਰਲੀ ਅੱਖ ਖੁਲ੍ਹ ਜਾਵੇ।

***ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ***
***ਹਰਿ ਬਿਨੁ ਅਵਰੁ ਨ ਦੇਖਹੁ ਕੋਈ॥***
***ਹਰਿ ਬਿਨੁ ਅਵਰੁ ਨ ਦੇਖਹੁ ਕੋਈ ਨਦਰੀ ਹਰਿ ਨਿਹਾਲਿਆ॥***
***ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ***
***ਹਰਿ ਰੂਪੁ ਨਦਰੀ ਆਇਆ॥ ਪੰਨਾ – 922***

ਮਹਾਰਾਜ ਫੁਰਮਾਨ ਕਰਦੇ ਨੇ ਕਿ ਇਨ੍ਹਾਂ ਅੱਖਾਂ ਨਾਲ ਹੀ ਦੇਖ ਲੈ। ਇਨ੍ਹਾਂ ਨਾਲ ਵੀ ਦਿਸਦਾ ਹੈ, ਅੰਦਰਲੀਆਂ ਨਾਲ ਵੀ ਦਿਸਦਾ ਹੈ। ਜਦ ਅੰਦਰਲੀਆਂ ਨਾਲ ਦਿਸ ਪਿਆ –

***ਸਭ ਮਹਿ ਏਕੁ ਵਰਤਦਾ ਜਿਨਿ ਆਪੇ ਰਚਨ ਰਚਾਈ॥***
***ਪੰਨਾ – 954***
***ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ॥***
***ਪੰਨਾ – 947***

ਫੇਰ ਭੁਲੇਖਾ ਨਹੀਂ ਖਾਂਦਾ ਪਰ ਇਹ ਪੂਰਾ ਗੁਰੂ ਮਿਲੇ ਤਾਂ ਦਿਸਦਾ ਹੈ, ਨਹੀਂ ਤਾਂ ਨਹੀਂ ਦਿਸਦਾ।

ਸੋ ਇਸ ਤਰ੍ਹਾਂ ਦੇ ਨਾਲ ਕਹਿਣ ਲੱਗੇ, "ਰਾਜਨ! ਇਹ ਜਿਹੜਾ ਪ੍ਰਮੇਸ਼ਰ ਘਟ ਘਟ ਦੇ ਵਿਚ ਵਿਆਪਕ ਹੈ, ਬੰਦਾ ਉਸ ਨੂੰ ਨਹੀਂ ਪਛਾਣਦਾ। ਜਿਹੜੇ ਪਛਾਣਦੇ ਨੇ ਉਹ ਸਫਲ ਨੇ। ਸੋ ਬਾਕੀ ਇਹ ਜਿਹੜੇ ਨੌਂ ਦੁਆਰੇ ਅਸਾਡੇ ਸਰੀਰ ਦੇ ਨੇ ਇਨ੍ਹਾਂ ਦੇ ਰੋਜ਼ ਅਸੀਂ ਵਰਤ ਰਖਦੇ ਹਾਂ। ਨਉਮੀ ਦਾ ਵਰਤ ਰਖਦੇ ਹਾਂ। ਅੱਠਿਓਂ ਦਾ, ਤੀਜ ਦਾ ਵਰਤ ਰਖਦੇ ਹਾਂ, ਪੰਚਮੀ ਦਾ ਰਖਦੇ ਹਾਂ। ਇਕੱਲੀ ਇਕੱਲੀ ਗੱਲ ਸਮਝਾ ਦਿਤੀ।

ਹੁਣ ਨਉਮੀ ਦਾ ਜਦ ਅਸੀਂ ਵਰਤ ਰਖਦੇ ਹਾਂ ਤਾਂ ਅਸੀਂ ਨੌਂ ਦੁਆਰਿਆਂ ਦੇ ਛਿਦਰਾਂ ਨੂੰ ਬੰਦ ਕਰ ਦਿੰਦੇ ਹਾਂ।

ਰਾਜੇ ਨੇ ਕਿਹਾ, "ਅੱਖਾਂ ਮੀਚ ਲੈਨੇ ਓਂ?"

ਭਾਈ ਮਨਸੁਖ ਨੇ ਕਿਹਾ, "ਨਾ, ਅੱਖਾਂ ਨਹੀਂ ਮੀਚਦੇ, ਅੱਖਾਂ ਦਾ ਰੁਖ ਬਦਲ ਦਿੰਦੇ ਹਾਂ।

***ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ॥ ਪੰਨਾ – 274***

ਕੰਨਾਂ ਦੇ ਨਾਲ ਸੁਣਦੇ ਹਾਂ ਪਰ ਸੁਣਦੇ ਹਾਂ ਹਰੀ ਦਾ ਜਸ।

***ਕਰਨ ਨ ਸੁਨੈ ਕਾਹੂ ਕੀ ਨਿੰਦਾ॥ ਪੰਨਾ – 274***

ਇਨ੍ਹਾਂ ਨੂੰ ਅਸੀਂ ਠਾਕ ਦਿੰਦੇ ਹਾਂ। ਨਿੰਦਿਆ ਨਹੀਂ ਸੁਣਨੀ, ਝੂਠ ਨਹੀਂ ਬੋਲਣਾ, ਮਾੜਾ ਕੰਮ ਹੱਥਾਂ ਨਾਲ ਨਹੀਂ ਕਰਨਾ, ਮਾੜੇ ਕੰਮ ਦੇ ਵਾਸਤੇ ਪੈਰਾਂ ਨਾਲ ਤੁਰ ਕੇ ਨਹੀਂ ਜਾਣਾ। ਇਉਂ ਠਾਕ ਦਿੰਦੇ ਹਾਂ ਅਸੀਂ।

***ਨਉਮੀ ਨਵੇ ਛਿਦ੍ਰ ਅਪਵੀਤ॥***
***ਹਰਿ ਨਾਮੁ ਨ ਜਪਹਿ ਕਰਤ ਬਿਪਰੀਤਿ॥ ਪੰਨਾ – 298***

ਕਿਉਂਕਿ ਇਹ ਪਵਿੱਤਰ ਥਾਂ ਨੇ। ਜਦੋਂ ਪਰ ਤ੍ਰਿਅ ਨੂੰ ਤਕਦੈ ਤੇ ਸਾਧੂ ਦੀ ਨਿੰਦਿਆ ਕਰਦੈ –

***ਕਰਨ ਨ ਸੁਨਹੀ ਹਰਿ ਜਸੁ ਬਿੰਦ॥ ਪੰਨਾ – 298***

ਜਿਹੜੇ ਕੰਨ ਹਰੀ ਦਾ ਜਸ ਸੁਣਨ ਦੀ ਥਾਂ ਤੇ ਕਚ ਪਿਚ, ਨਿੰਦਿਆ, ਚੁਗਲੀ ਸੁਣਦੇ ਨੇ, ਕਹਿੰਦੇ ਉਹ ਕੰਨ ਅਪਵਿੱਤਰ ਨੇ।

***ਹਿਰਹਿ ਪਰ ਦਰਬੁ ਉਦਰ ਕੈ ਤਾਈ॥ ਪੰਨਾ – 298***

ਬੇਗਾਨੀ ਅਮਾਨਤ, ਬੇਗਾਨਾ ਪੈਸਾ, ਰਿਸ਼ਵਤਾਂ, ਠੱਗੀਆਂ, ਮਿਲਾਵਟਾਂ, ਧੋਖੇ, ਝੂਠ ਬੋਲ ਬੋਲ ਕੇ ਦੂਸਰਿਆਂ ਦਾ ਪੈਸਾ ਖਿਚਣਾ, ਕਹਿੰਦੇ ਪੇਟ ਭਰਨ ਵਾਸਤੇ ਖਿਚਦਾ ਹੈ।

***ਅਗਨਿ ਨ ਨਿਵਰੈ ਤ੍ਰਿਸਨਾ ਨ ਬੁਝਾਈ॥ ਪੰਨਾ – 298***

ਕੀ ਇਹਦੇ ਨਾਲ ਤ੍ਰਿਸ਼ਨਾ ਬੁਝ ਜਾਏਗੀ?

***ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ॥***
***ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ॥***
***ਪਰੈ ਪਰੈ ਹੀ ਕਉ ਲੁਝੀ ਹੇ॥ ਪੰਨਾ – 213***

ਕਹਿੰਦੇ ਲੱਖ ਚਾਹੀਦੈ, ਹਜ਼ਾਰ ਤਾਂ ਮੈਂ ਲੰਘ ਗਿਆ, ਹਜ਼ਾਰਾਂ ਵਿਚ ਤਾਂ ਨਹੀਂ ਮੇਰਾ ਘਰ ਪੂਰਾ ਹੁੰਦਾ, ਲੱਖ ਚਾਹੀਦੈ। ਲੱਖ ਆ ਗਿਆ ਫੇਰ ਕਹੇਗਾ ਲੱਖ ਨਾਲ ਕੀ ਬਣਦੈ, ਦਸ ਲੱਖ ਚਾਹੀਦੈ। ਪਾਪ ਕਰ ਕਰ ਕੇ ਦਸ ਲੱਖ ਵੀ ਹੋ ਗਿਆ–

***ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ॥***

***ਪੰਨਾ – 417***

ਪਾਪ ਤੋਂ ਬਿਨਾਂ ਮਾਇਆ ਇਕੱਠੀ ਨਹੀਂ ਹੁੰਦੀ, ਮਰਿਆਂ ਤੇ ਇਹ ਨਾਲ ਨਹੀਂ ਜਾਂਦੀ। ਨਾਲ ਕੀ ਜਾਂਦਾ ਹੈ? ਫੇਰ ਜਿਹੜੇ ਪੈਸੇ ਇਕੱਠੇ ਕਰਨ ਵਾਸਤੇ ਪਾਪ ਕੀਤੇ ਨੇ, ਉਹ ਨਾਲ ਲੱਦੀਂ ਫਿਰਦੈ।

***ਨੰਗਾ ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ।।***

***ਪੰਨਾ – 471***

ਪਾਪ ਲੱਦੀਂ ਜਾਂਦੈ। ਕਹਿੰਦੇ ਨੇ ਕਿ ਪਾਪ ਕਰਦੇ ਹਾਂ, ਜੀ ਦਾਨ ਕਰਦੇ ਹਾਂ। ਭਾਈ! ਚੋਰੀ ਦੇ ਪੈਸੇ ਨਾਲ ਦਾਨ ਕਰਕੇ ਸਾਧਾਂ ਨੂੰ ਵੀ ਚੋਰ ਬਨਾਉਣੈ। ਇਹ ਤਾਂ ਪੁੰਨ ਨਹੀਂ ਲੱਗਣਾ। ਜੇ ਗਰਮ ਕਰਕੇ ਲੋਹੇ ਦੇ ਚਣੇ ਬਣਾ ਕੇ ਖਲਾ ਦੇਵੇ ਤਾਂ ਉਨ੍ਹਾਂ ਦਾ ਮੂੰਹ ਜਲ ਜਾਏਗਾ। ਇਹ ਤਾਂ –

***ਘਾਲਿ ਖਾਇ ਕਿਛੁ ਹਥਹੁ ਦੇਇ॥***
***ਨਾਨਕ ਰਾਹੁ ਪਛਾਣਹਿ ਸੇਇ॥*** ***ਪੰਨਾ – 1245***

ਮਿਹਨਤ ਕਰਕੇ ਦਸਾਂ ਨਹੁੰਆਂ ਦੀ ਕਮਾਈ ਕਰਕੇ ਜਿਹੜਾ ਦਿੰਦਾ ਹੈ, ਉਹ ਹੀ ਲੇਖੇ ਵਿਚ ਪਿਆ ਕਰਦਾ ਹੈ।

***ਅਗਨਿ ਨ ਨਿਵਰੈ ਤ੍ਰਿਸਨਾ ਨ ਬੁਝਾਈ॥ ਪੰਨਾ – 298***

ਤ੍ਰਿਸ਼ਨਾ ਨਹੀਂ ਬੁਝਿਆ ਕਰਦੀ। ਕੋਈ ਵਿਰਲਾ ਪੁਰਸ਼ ਹੈ ਜਿਸਦੇ ਅੰਦਰ ਤ੍ਰਿਸ਼ਨਾ ਨਹੀਂ। ਮਹਾਰਾਜ ਕਹਿੰਦੇ ਨੇ ਤ੍ਰਿਸ਼ਨਾ ਦਾ ਇਲਾਜ ਪਰਮੇਸ਼ਰ ਦਾ ਨਾਮ ਹੈ। ਜਿਸ ਦੇ ਅੰਦਰ 'ਨਾਮ ਧੁਨ' ਜਾਗ ਪਈ, ਨਾਮ ਦੀ ਧੁਨ ਦੇ ਅੰਦਰ ਜਿਹੜਾ ਮਸਤੀ ਵਿਚ ਆ ਗਿਆ, ਜਿਸਦੇ ਅੰਦਰ ਅੰਮ੍ਰਿਤ ਨਾਮ ਦੀ ਵਰਖਾ ਹੋਣੀ ਸ਼ੁਰੂ ਹੋ ਗਈ, ਰੋਮ ਰੋਮ ਜਿਹਦਾ ਖਿੜ ਗਿਆ ਉਹ ਨਹੀਂ ਕਰਦਾ ਇਹ ਗੱਲਾਂ ਕਿਉਂਕਿ ਉਸ ਦੀ ਲਿਵ ਟੁੱਟਦੀ ਹੈ, ਉਸ ਦਾ ਰਸ ਚਲਿਆ ਜਾਂਦਾ ਹੈ। ਜਦੋਂ ਰਸ ਜਾਂਦਾ ਹੈ। ਗੁਰੂ ਮਹਾਰਾਜ ਦਾ ਫੁਰਮਾਨ ਹੈ –

***ਹਰਿ ਬਿਨ ਜੀਉ ਜਲਿ ਬਲਿ ਜਾਉ॥***
***ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ।।***

***ਪੰਨਾ – 14***

ਨਾਮ ਵਿਸਰਦੇ ਸਾਰ ਜਿਹੜਾ ਅੰਦਰ ਕੌਲ ਫੁੱਲ (ਕਮਲ) ਹੈ, ਉਹ ਜਲਣਾ ਸ਼ੁਰੂ ਹੋ ਜਾਂਦਾ ਹੈ। ਪੈਸਾ ਇਕੱਠਾ ਕਰ ਲਓ, ਦੇਖ ਲਓ ਪੈਸੇ ਵਾਲਿਆਂ ਨਾਲ ਮਿਲ ਕੇ, ਉਨ੍ਹਾਂ ਨੂੰ ਸ਼ਾਂਤੀ ਹੈ? ਸੁਖ ਹੈ? ਨਾ ਕੋਈ ਨਹੀਂ ਹੈਂ, Frustration (ਘਬਰਾਹਟ) ਹੈ, ਕੋਈ ਡਾਕਟਰਾਂ ਦੇ ਜਾਂਦਾ ਹੈ, ਓਹੀ ਕ੍ਰੋਧ ਅੰਦਰ ਹੈ, ਓਹੀ ਭੱਜ ਦੌੜ ਹੈ। ਜੇ ਮਾਇਆ ਵਿਚ ਸ਼ਾਂਤੀ ਹੋਵੇ ਤਾਂ ਆਦਮੀ ਦੇ ਅੰਦਰ ਖੇੜਾ ਹੀ ਖੇੜਾ ਹੋਵੇ। ਨਸ਼ਿਆਂ ਦੇ ਨਾਲ ਖੇੜਾ ਲਿਆਉਣ ਦੀ ਕੋਸ਼ਿਸ਼ ਕਰਦਾ ਹੈ, ਭੋਗਾਂ ਦੇ ਨਾਲ ਖੇੜਾ ਹਾਸਲ ਕਰਨ ਦਾ ਯਤਨ ਕਰਦੇ ਹਾਂ ਲੇਕਿਨ ਇਸ ਦੇ ਨਾਲ ਤਾਂ ਹੁੰਦਾ ਨਹੀਂ ਕੁਝ ਹਾਸਲ। ਮਹਾਰਾਜ ਕਹਿੰਦੇ ਨੇ ਫਲ ਨਹੀਂ ਲਗਦਾ ਭਾਈ ਜਿੰਨਾ ਚਿਰ ਪੂਰੇ ਸਮਰੱਥ ਗੁਰੂ ਦੀ ਸੇਵਾ ਵਿਚ ਨਹੀਂ ਤੂੰ ਆਉਂਦਾ।

***ਹਰਿ ਸੇਵਾ ਬਿਨੁ ਏਹ ਫਲ ਲਾਗੇ॥***
***ਨਾਨਕ ਪ੍ਰਭ ਬਿਸਰਤ ਮਰਿ ਜਮਹਿ ਅਭਾਗੇ।।***

***ਪੰਨਾ – 298***

ਮਰਦਾ ਹੈਂ ਤਾਂ ਜਮ ਤੈਨੂੰ ਮਾਰਦੇ ਨੇ ਅਭਾਗਿਆ, ਬੇ ਭਾਗ ਬੰਦਿਆ! ਗੁਰੂ ਦੀ ਸਿਖਿਆ ਸੁਣ ਲੈ; ਲੇਕਿਨ ਸੁਣਦਾ ਨਹੀਂ ਹੈ –

***ਧਾਰਨਾ – ਭਾਗ ਜਿਨ੍ਹਾਂ ਦੇ ਮੰਦੇ,***
***ਦਿਤੀਆਂ ਬਾਂਗਾਂ ਤੋਂ ਨਾ ਜਾਗਦੇ – 2***
***ਬਾਂਗਾਂ ਤੋਂ ਨਾ ਜਾਗਣ ਦਿਤੀਆਂ***
***ਬਾਂਗਾਂ ਤੋਂ ਨ ਜਾਗਦੇ –***
***ਭਾਗ ਜਿਨ੍ਹਾਂ ਦੇ ਮੰਦੇ,..............।***

***ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ॥***
***ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ॥***

***ਪੰਨਾ – 1378***

ਚਾਰੇ ਵੇਦ, ਸਤਾਈ ਸਿਮ੍ਰਿਤੀਆਂ, ਛੇ ਸਾਸ਼ਤਰ, ਉਪਨਿਸ਼ਦਾਂ, ਕੁਰਾਨ ਸ਼ਰੀਫ, ਅੰਜੀਲ ਜੰਬੂਰ, ਬਾਈਬਲ ਸਾਰੇ ਧਰਮ ਗ੍ਰੰਥ, ਗੁਰੂ ਗ੍ਰੰਥ ਸਾਹਿਬ ਮਾਹਾਰਾਜ, ਸਾਰੇ ਅਮਰ ਅਵਸਥਾ ਨੂੰ ਪਹੁੰਚੇ ਹੋਏ ਬੀਤ ਰਾਗ ਪੁਰਸ਼, ਮਹਾਂਪੁਰਸ਼ ਇਸ ਨੂੰ ਸਮਝਾਉਣ ਦਾ ਯਤਨ ਕਰਦੇ ਨੇ ਲੇਕਿਨ ਇਸ ਬੰਦੇ ਨੂੰ ਜਾਗ ਨਹੀਂ ਆਉਂਦੀ।

***'ਚਲਦਾ'***

**L L L L L L L**

---

(ਪੰਨਾ 52 ਦੀ ਬਾਕੀ)

ਦੁਰਗੰਧ ਕਿਵੇਂ ਭਾਵਨਾਵਾਂ ਨਾਲ ਜੁੜੇ ਹੋਏ ਹਨ। ਜਦੋਂ ਵੀ ਕੋਈ ਖੁਸ਼ਬੂ ਕੰਨਾਂ ਪਿਛੇ ਲਗਾਈ ਜਾਂਦੀ ਹੈ ਤਾਂ ਇਸ ਤੋਂ ਇਹ ਸਿੱਧ ਹੋ ਜਾਂਦਾ ਹੈ। ਇਸ ਤਰ੍ਹਾਂ ਦਾ ਪ੍ਰਭਾਵ ਹੀ ਹਵਾ ਦੀ ਹਿਲਜੁਲ ਨਾਲ, ਹਵਾ ਦੇ ਲੰਘਣ ਨਾਲ, ਹਵਾ ਦੀ ਆਵਾਜਾਈ ਨਾਲ ਹੁੰਦਾ ਹੈ।

ਅੰਤ ਵਿਚ ਅਸੀਂ ਇਹ ਕਹਿ ਸਕਦੇ ਹਾਂ ਕਿ ਸੁਆਸ ਦਾ ਮਨੁੱਖ ਦੇ ਜੀਵਨ ਤੇ ਬਹੁਤ ਡੂੰਘਾ ਪ੍ਰਭਾਵ ਪੈਂਦਾ ਹੈ– ਮਨੋਵਿਗਿਆਨਕ ਪੱਖੋਂ ਸਰੀਰ ਦੀ ਕ੍ਰਿਆ ਨਾਲ ਇਸ ਦਾ ਕੋਈ ਪਰਸਪਰ ਸਬੰਧ ਹੈ ਅਤੇ ਇਸ ਦਾ ਪ੍ਰਭਾਵ ਪੈਣਾ ਬਹੁਤ ਹੀ ਸੁਭਾਵਿਕ ਹੈ। ਨੱਕ ਕਿਉਂਕਿ ਸੁਆਸ ਲੈਣ ਦਾ ਇਕੋ ਇਕ ਬਹੁਤ ਮਹੱਤਵ ਪੂਰਨ ਅੰਗ ਹੈ, ਇਸ ਦੀ ਭੂਮਿਕਾ ਵੀ ਬਹੁਤ ਹੀ ਨਿਰਣਾਇਕ ਹੈ। ਇਹ ਹਵਾ ਨੂੰ ਸੋਧਦਾ ਹੈ ਤੇ ਸਰੀਰ ਵਿਚ ਅੰਦਰ ਭੇਜਦਾ ਹੈ ਜਿਥੇ ਉਹ ਸਰੀਰ ਵਿਚ ਮਿਲ ਕੇ ਬਾਹਰ ਤੇ ਅੰਦਰ ਦੇ ਵਾਤਾਵਰਣ ਨਾਲ ਮਿਲ ਕੇ ਇਕ ਤਾਕਤ ਦਾ ਰੂਪ ਧਾਰਨ ਕਰਦੀ ਹੈ। ਨੱਕ ਦੀ ਕ੍ਰਿਆ ਨੂੰ ਜਾਣ ਕੇ ਮਨੋਵਿਗਿਆਨਕ ਤੇ ਸਰੀਰਕ ਚੇਤਨਤਾ ਵਿਚ ਬਹੁਤ ਵਾਧਾ ਹੁੰਦਾ ਹੈ।

**L L L L L L L**

## ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰੱਸਟ ਦੇ ਬਾਨੀ ਤੇ ਮੁਖੀ ਸੰਤ ਵਰਿਆਮ ਸਿੰਘ ਜੀ ਵਲੋਂ

# ਲਿਖਤ ਅਤੇ ਪ੍ਰਕਾਸ਼ਿਤ ਪੁਸਤਕਾਂ

ਇਹ ਪੁਸਤਕਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਗੂੜ੍ਹ ਸਿਧਾਂਤਾਂ ਨੂੰ ਭਲੀਭਾਂਤ ਨਿਖਾਰ ਕੇ ਪੇਸ਼ ਕਰਦੀਆਂ ਹਨ। ਇਨ੍ਹਾਂ ਵਿਚ ਨਾਮ, ਸੇਵਾ ਤੇ ਸਿਮਰਨ ਦੀਆਂ ਜੁਗਤੀਆਂ ਨੂੰ ਜਨ ਸਾਧਾਰਣ ਦੀ ਬੋਲੀ ਵਿਚ ਅੰਕਿਤ ਕੀਤਾ ਗਿਆ ਹੈ ਜੋ ਹਰ ਗੁਰਸਿੱਖ ਜਗਿਆਸੂ ਲਈ ਅਮੋਲਕ ਖਜ਼ਾਨਾ ਹੈ। ਆਤਮਕ ਸੁੱਖ-ਸ਼ਾਂਤੀ ਲਈ ਇਨ੍ਹਾਂ ਨੂੰ ਪ੍ਰਾਪਤ ਕਰਕੇ ਆਪ ਪੜ੍ਹੋ ਅਤੇ ਹੋਰਨਾਂ ਨੂੰ ਪੜ੍ਹਾਓ।

### ਪੰਜਾਬੀ

| | |
|---|---|
| 1. ਸੁਰਤਿ ਸਬਦਿ ਮਾਰਗ | ਭੇਟਾ 50/- |
| 2. ਕਿਵ ਕੂੜੈ ਤੁਟੈ ਪਾਲਿ | ਭੇਟਾ 50/- |
| 3. ਬਾਤ ਅਗੰਮ ਕੀ - ਸੱਤ ਭਾਗਾਂ ਵਿਚ | ਭੇਟਾ 155/- |
| 4. ਕਿਵ ਸਚਿਆਰਾ ਹੋਈਐ - ਭਾਗ ਪਹਿਲਾ | ਭੇਟਾ 30/- |
| 5. ਕਿਵ ਸਚਿਆਰਾ ਹੋਈਐ - ਭਾਗ ਦੂਜਾ | ਭੇਟਾ 60/- |
| 6. ਕਿਵ ਸਚਿਆਰਾ ਹੋਈਐ - ਭਾਗ ਤੀਜਾ | ਭੇਟਾ 80/- |
| 7. ਹੋਵੈ ਅਨੰਦੁ ਘਣਾ | ਭੇਟਾ 25/- |
| 8. ਚਉਥੈ ਪਹਰਿ ਸਬਾਹ ਕੈ | ਭੇਟਾ 55/- |
| 9. ਸੁਰਤਿਆਂ ਉਪਜੈ ਚਾਉ | ਭੇਟਾ 40/- |
| 10. ਬਾਬਾਣੀਆਂ ਕਹਾਣੀਆਂ | ਭੇਟਾ 50/- |
| 11. ਅਗੰਮ ਅਗੋਚਰ ਦਾ ਮਾਰਗ | ਭੇਟਾ 60/- |
| 12. ਪੁਰਾਤਨ ਟੀਕਾ - ਜਪੁਜੀ ਸਾਹਿਬ | ਭੇਟਾ 10/- |
| 13. ਅਮਰ ਜੋਤਾਂ | ਭੇਟਾ 15/- |
| 14. ਸਰਬ ਪ੍ਰਿਅ ਗੁਰੂ ਗੋਬਿੰਦ ਸਿੰਘ | ਭੇਟਾ 10/- |
| 15. ਅੰਮ੍ਰਿਤ ਫੁਹਾਰ | ਭੇਟਾ 10/- |

ਉਪਰੋਕਤ ਪੁਸਤਕਾਂ ਦੀਵਾਨ ਸਮੇਂ ਸਟਾਲ ਤੋਂ, ਜਾਂ ਹਰ ਰੋਜ਼ ਦਫਤਰ 'ਆਤਮ ਮਾਰਗ' ਅਤੇ 'ਰਤਵਾੜਾ ਸਾਹਿਬ' ਤੋਂ ਨਕਦ ਭੇਟਾ ਦੇ ਕੇ ਲੈ ਸਕਦੇ ਹੋ ਜਾਂ M.O./ Bank Draft ਭੇਜ ਕੇ ਡਾਕ ਰਾਹੀਂ ਮੰਗਵਾ ਸਕਦੇ ਹੋ। ਥੋੜ੍ਹੀਆਂ ਪੁਸਤਕਾਂ ਲੈਣ ਲਈ 25/- ਅਤੇ ਸਾਰਾ ਸੈਟ ਲੈਣ ਲਈ 50/- ਰੁ: ਡਾਕ ਖਰਚ ਵੀ ਭੇਜਣ ਦੀ ਕ੍ਰਿਪਾਲਤਾ ਕਰੋ ਜੀ।

**-: ਮਿਲਣ ਦਾ ਪਤਾ : -**

**ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰੱਸਟ**
(ਪਬਲੀਕੇਸ਼ਨ ਬਰਾਂਚ)
**ਕੋਠੀ ਨੰਬਰ 1782, ਫੇਜ਼ 3ਬੀ2,**
**ਐਸ. ਏ. ਐਸ ਨਗਰ,**
**ਮੋਹਾਲੀ - 160055 (ਪੰਜਾਬ)**
**(ਟੈਲੀਫੋਨ) : (0172) 220972, ਫੈਕਸ - 677697**

### ਹਿੰਦੀ

| | |
|---|---|
| 1. ਕਿਵ ਕੂੜੈ ਤੁਟੈ ਪਾਲਿ | ਭੇਟਾ 35/- |
| 2. ਬਾਤ ਅਗੰਮ ਕੀ - ਸੱਤ ਭਾਗਾਂ ਵਿਚ | ਭੇਟਾ 235/- |
| 3. ਕਿਵ ਸਚਿਆਰਾ ਹੋਈਐ - ਭਾਗ ਪਹਿਲਾ | ਭੇਟਾ 35/- |
| 4. ਕਿਵ ਸਚਿਆਰਾ ਹੋਈਐ - ਭਾਗ ਦੂਜਾ | ਭੇਟਾ 65/- |
| 5. ਸੁਰਤਿਆ ਉਪਜੈ ਚਾਉ ॥ | ਭੇਟਾ 45/- |
| 6. ਹੋਵੈ ਅਨੰਦੁ ਘਣਾ | ਭੇਟਾ 30/- |
| 7. ਸੁਰਤਿ ਸਬਦਿ ਮਾਰਗ | ਭੇਟਾ 70/- |
| 8. ਅਮਰ ਜੋਤਾਂ | ਭੇਟਾ 15/- |
| 9. ਬਾਬਾਣੀਆਂ ਕਹਾਣੀਆਂ | ਭੇਟਾ 50/- |
| 10. ਸਰਬ ਪ੍ਰਿਅ ਗੁਰੂ ਗੋਬਿੰਦ ਸਿੰਘ | ਭੇਟਾ 10/- |
| 11. ਅੰਮ੍ਰਿਤ ਫੁਹਾਰ | ਭੇਟਾ 10/- |
| 12. ਅਗੰਮ ਅਗੋਚਰ ਦਾ ਮਾਰਗ | ਭੇਟਾ 70/- |
| 13. ਪੁਰਾਤਨ ਟੀਕਾ - ਜਪੁਜੀ ਸਾਹਿਬ | ਭੇਟਾ 10/- |
| 14. ਚਉਥੈ ਪਹਰਿ ਸਬਾਹ ਕੈ | ਭੇਟਾ 60/- |

### English

| | |
|---|---|
| 1. BAISAKHI | Rs. 5/- |
| 2. HOW REND THE VEIL OF UNTRUTH | Rs. 70/-<br>US$ 10 |
| 3. DISCOURSES ON THE BEYOND (Part I ) | Rs 50/-<br>US$ 5 |
| 4. DISCOURSES ON THE BEYOND (Part II ) | Rs. 50/-<br>US$ 5<br>£ 3 |
| 5. THE WAY TO THE IMPERCEPTIBLE | RS. 80/-<br>US$ 10 |
| 6. The Lights Immortal | Rs. 20/-<br>US$ 2<br>£ 1 |
| 7. Transcendental Bliss | Rs. 70/-<br>US$ 10<br>£ 5 |
| 8. The Dawn of Khalsa Ideals | RS. 10/-<br>US$ 2<br>£ 1 |
| 9. How to know Thy Real Self (Part I ) | RS. 70/-<br>US$ 10 |

# Book of Wisdom
# ਵਿਵੇਕ ਬੋਧ

***ਮੂਲ ਲੇਖਕ – ਡਾ. ਸਵਾਮੀ ਰਾਮ ਜੀ***
***ਅਨੁਵਾਦਕ – ਡਾ. ਬੀਬੀ ਤੇਜਿੰਦਰ ਮਲਹੋਤਰਾ***

ਜਨਮ ਤੇ ਮਰਨ ਦੇ ਦੋ ਸਿਰਿਆਂ ਦੇ ਵਿਚਕਾਰ ਦੇ ਸਮੇਂ ਨੂੰ ਜੀਵਨ ਕਹਿੰਦੇ ਹਨ। ਵਾਸਤਵ ਵਿਚ ਇਹ ਤਾਂ ਇਕ ਛੋਟਾ ਜਿਹਾ ਟੁਕੜਾ ਹੈ। ਜੀਵਨ ਦੀ ਸਮੁੱਚਤਾ ਇਨ੍ਹਾਂ ਦੋ ਸਿਰਿਆਂ ਦੇ ਪਿਛੇ ਛੁਪੀ ਪਈ ਹੈ ਜਿਨ੍ਹਾਂ ਨੂੰ ਅਸੀਂ ਜਨਮ ਤੇ ਮਰਨ ਕਹਿੰਦੇ ਹਾਂ, ਅਗਿਆਨ ਦੇ ਕਾਰਣ ਹੀ ਇਸ ਛੋਟੇ ਜਿਹੇ ਟੁਕੜੇ ਨੂੰ ਸਮੁੱਚਾ ਜੀਵਨ ਕਹਿੰਦੇ ਹਾਂ ਪਰ ਇਹ ਗੱਲ ਇਸ ਤਰ੍ਹਾਂ ਨਾਲ ਨਹੀਂ ਹੈ।

ਇਹ ਜੀਵਨ ਇਕ ਬਰਫ ਦੇ ਤੋਦੇ ਦੀ ਤਰ੍ਹਾਂ ਹੈ ਜਿਹੜਾ ਸਾਗਰ ਵਿਚ ਤੈਰ ਰਿਹਾ ਹੈ, ਇਸ ਦਾ ਬਹੁਤ ਥੋੜ੍ਹਾ ਹਿੱਸਾ ਹੀ ਸਾਨੂੰ ਦਿਸਦਾ ਹੈ, ਬਹੁਤ ਸਾਰਾ ਹਿੱਸਾ ਤਾਂ ਪਾਣੀ ਦੇ ਥੱਲੇ ਡੁੱਬਿਆ ਪਿਆ ਹੈ ਪਰ ਦੂਰੋਂ ਦੇਖਣ ਨਾਲ ਇਸ ਤਰ੍ਹਾਂ ਲਗਦਾ ਹੈ ਜਿਵੇਂ ਬਰਫ ਦਾ ਛੋਟਾ ਜਿਹਾ ਟੁਕੜਾ ਤੈਰ ਰਿਹਾ ਹੋਵੇ। ਧਿਆਨ ਨਾਲ ਦੇਖਣ ਤੇ ਪਤਾ ਲਗਦਾ ਹੈ ਕਿ ਬਾਹਰ ਤਾਂ ਛੋਟਾ ਜਿਹਾ ਟੁਕੜਾ ਹੈ ਪਰ ਬਹੁਤ ਵੱਡਾ ਹਿੱਸਾ ਤਾਂ ਪਾਣੀ ਦੇ ਹੇਠਾਂ ਡੁੱਬਿਆ ਪਿਆ ਹੈ, ਕੇਵਲ ਛੋਟਾ ਜਿਹਾ ਹਿੱਸਾ ਹੀ ਦਿਸਦਾ ਹੈ। ਇਸ ਦਾ ਵੱਡਾ ਹਿੱਸਾ ਜੋ ਪਾਣੀ ਵਿਚ ਡੁੱਬਿਆ ਹੋਇਆ ਹੈ, ਉਹ ਦਿਸਦਾ ਨਹੀਂ। ਬਿਲਕੁਲ ਇਸ ਤਰ੍ਹਾਂ ਹੀ ਮਨੁੱਖੀ ਜੀਵਨ ਹੈ। ਜੀਵਨ ਤੇ ਮ੍ਰਿਤੂ ਵਿਚ ਦਾ ਬਹੁਤ ਛੋਟਾ ਜਿਹਾ ਭਾਗ ਹੀ ਪ੍ਰਤੱਖ ਹੈ। ਅਸੀਂ ਕਹਿ ਸਕਦੇ ਹਾਂ ਕਿ ਸਮੁੱਚੇ ਦਾ ਇਕ ਬਹੁਤ ਹੀ ਛੋਟਾ ਭਾਗ ਸਾਨੂੰ ਦਿਸਦਾ ਹੈ। ਅਨੰਤ ਦਾ ਬਹੁਤ ਵੱਡਾ ਹਿੱਸਾ ਅਪ੍ਰਤੱਖ ਹੈ, ਅਣਦਿਸਦਾ ਹੈ। ਸਾਡਾ ਆਪਾ ਪ੍ਰਤੱਖ ਵਿਚ ਹੀ ਸੀਮਤ ਨਹੀਂ, ਦਰਅਸਲ ਅਸੀਂ ਐਨੇ ਛੋਟੇ ਤੇ ਤੁਛ ਨਹੀਂ ਹਾਂ। ਜੇ ਚੰਗੀ ਤਰ੍ਹਾਂ ਚਿੰਤਨ ਕੀਤਾ ਜਾਵੇ, ਡੂੰਘੀ ਤਰ੍ਹਾਂ ਦੇਖਿਆ ਜਾਵੇ ਤਾਂ ਅਸੀਂ ਜਾਣ ਜਾਵਾਂਗੇ ਕਿ ਜੀਵਨ ਬਹੁਤ ਮਹਾਨ ਹੈ, ਭਾਵੇਂ ਅਸੀਂ ਇਸਦਾ ਬਹੁਤ ਵੱਡਾ ਭਾਗ ਭੁੱਲ ਗਏ ਹਾਂ। ਕੇਵਲ ਪ੍ਰਤੱਖ ਨੂੰ ਹੀ ਜਾਣ ਲੈਣਾ, ਉਸ ਬਾਰੇ ਗਿਆਨ ਪ੍ਰਾਪਤ ਕਰ ਲੈਣਾ, ਉਸ ਦਾ ਰਹੱਸ ਜਾਣ ਲੈਣਾ ਹੀ ਸਮੁੱਚੇ ਜੀਵਨ ਨੂੰ ਜਾਨਣਾ ਨਹੀਂ ਹੈ, ਇਸ ਕਰਕੇ ਅਣਦਿਸਦੇ ਨੂੰ ਜਾਨਣਾ ਬਹੁਤ ਜ਼ਰੂਰੀ ਹੈ ਅਪ੍ਰਤੱਖ ਨੂੰ ਜਾਨਣਾ ਬਹੁਤ ਜ਼ਰੂਰੀ ਹੈ, ਜਦੋਂ ਅਸੀਂ ਅਪ੍ਰਤੱਖ ਨੂੰ ਜਾਣ ਲੈਂਦੇ ਹਾਂ ਤਾਂ ਸਾਡੇ ਬਹੁਤ ਸਾਰੇ ਸ਼ੰਕੇ ਦੂਰ ਹੋ ਜਾਂਦੇ ਹਨ, ਬਹੁਤ ਸਾਰੇ ਪ੍ਰਸ਼ਨਾਂ ਦੇ ਉਤਰ ਮਿਲ ਜਾਂਦੇ ਹਨ।

ਜੀਵਨ ਮ੍ਰਿਤੂ ਦੇ ਰਹੱਸ ਦੇ ਸਬੰਧ ਵਿਚ ਮੈਂ ਤੁਹਾਨੂੰ ਐਨਾ ਹੀ ਦਸਣਾ ਚਾਹੁੰਦਾ ਹਾਂ ਕਿ ਸਾਡੇ ਆਤਮ ਮਾਰਗ ਦੇ ਰਾਹ ਵਿਚ ਔਕੜਾਂ ਤੇ ਸਾਰੇ ਸਮਾਧਾਨ, ਸਾਰੀਆਂ ਗਲਤੀਆਂ ਸਾਡੇ ਅਗਿਆਨ ਦੇ ਕਾਰਣ ਕਰਕੇ ਹੀ ਹਨ। ਸਾਡਾ ਉਧਾਰ ਤਾਂ ਹੀ ਹੋ ਸਕਦਾ ਹੈ ਜੇ ਸਾਨੂੰ ਜੀਵਨ ਮਨੋਰਥ ਦਾ ਪਤਾ ਲਗ ਜਾਵੇ ਕਿ ਜੀਵਨ ਕਿਵੇਂ ਸੁਧਾਰਿਆ ਜਾ ਸਕਦਾ ਹੈ।

ਲਗਦਾ ਹੈ ਕਿਸੇ ਕੋਲ ਵਿਹਲ ਨਹੀਂ, ਸਮਾਂ ਨਹੀਂ ਹੈ ਜੋ ਇਨ੍ਹਾਂ ਪ੍ਰਸ਼ਨਾਂ ਦੇ ਉਤਰਾਂ ਦੀ ਖੋਜ ਕਰਨ। ਅਸੀਂ ਕਿਸ ਤਰ੍ਹਾਂ ਆਪਣਾ ਸਮਾਂ ਬੇਅਰਥ ਗੁਆਉਂਦੇ ਹਾਂ। ਇਕ ਚੌਥਾਈ ਭਾਗ ਸਾਡਾ ਸੌਣ ਵਿਚ ਲਗਦਾ ਹੈ, ਇਕ ਚੌਥਾਈ ਭਾਗ ਖਾਣ ਪੀਣ ਵਿਚ ਲਗਦਾ ਹੈ, ਇਕ ਚੌਥਾਈ ਭਾਗ ਖੇਡਣ ਵਿਚ, ਮਨ ਪਰਚਾਵੇ ਵਿਚ ਲਗਦਾ ਹੈ, ਬਾਕੀ ਦਾ ਇਕ ਚੌਥਾਈ ਦੁਖ ਸੁਖ ਮਨਾਉਣ ਵਿਚ ਲਗਦਾ ਹੈ। ਸੱਚ ਪੁੱਛੋ ਤਾਂ ਅਗਿਆਨ ਵਿਚ ਡੁੱਬੇ ਮਨੁੱਖ ਦੀ ਸਹਾਇਤਾ ਕੋਈ ਵੀ ਨਹੀਂ ਕਰ ਸਕਦਾ। ਜਦੋਂ ਤਕ ਮਨੁੱਖ ਅਗਿਆਨ ਵਿਚ ਧੱਸਿਆ ਰਹੇਗਾ, ਉਹ ਜੰਮਦਾ ਤੇ ਮਰਦਾ ਰਹੇਗਾ। ਇਹੋ ਜਿਹੇ ਮਨੁੱਖ ਦਾ ਛੁਟਕਾਰਾ ਕੌਣ ਕਰ ਸਕਦਾ ਹੈ? ਸਾਡੇ ਦੁਖ ਸਾਡੇ ਆਪਣੇ ਸਹੇੜੇ ਹੋਏ ਹਨ, ਅਸੀਂ ਆਪ ਹੀ ਆਪਣੇ ਦੁਸ਼ਮਣ ਹਾਂ, ਜਦੋਂ ਕਿ ਅਸੀਂ ਆਪਣੇ ਮਿਤਰ ਆਪ ਬਣ ਸਕਦੇ ਹਾਂ। ਦੁਖ ਸੁਖ, ਸਾਡੀ ਆਪਣੀ ਹੀ ਸਿਰਜਣਾ ਹੈ। ਜੇ ਅਸੀਂ ਆਪਣੇ ਆਪ ਨੂੰ ਖੁਸ਼ ਕਰਨ ਤੋਂ ਅਸਮਰਥ ਹਾਂ, ਜੇ ਅਸੀਂ ਆਪਣੇ ਮਿਤ੍ਰ ਆਪ ਨਹੀਂ ਬਣ ਸਕਦੇ, ਸੰਸਾਰ ਉਤੇ ਕੋਈ ਵੀ ਸਾਡਾ ਛੁਟਕਾਰਾ ਨਹੀਂ ਕਰਾ ਸਕਦਾ। ਆਤਮਾ ਦਾ ਛੁਟਕਾਰਾ ਆਤਮਾ ਰਾਹੀਂ ਹੀ ਹੋ ਸਕਦਾ। ਜੇ ਅਸੀਂ ਆਤਮ ਸਰੂਪ ਭੁੱਲ ਗਏ ਹਾਂ, ਤਾਂ ਨਾ ਕੋਈ ਗ੍ਰੰਥ, ਨਾ ਕੋਈ ਸੰਤ ਮਹਾਤਮਾ, ਨਾ ਕੋਈ ਯੋਗੀ, ਕੋਈ ਵੀ ਸਾਡੇ ਉਤੇ ਕੋਈ ਬਖਸ਼ਿਸ਼ ਨਹੀਂ ਕਰ ਸਕਦਾ। ਅਸੀਂ ਜੀਵਨ ਪੱਖ ਤੇ ਜੇ ਬੇਧਿਆਨ ਹੋ ਕੇ, ਅਵੇਸਲੇ ਹੋ ਕੇ ਚਲਾਂਗੇ ਤਾਂ ਸਾਨੂੰ ਕੁੜੱਤਣ ਮਿਲੇਗੀ, ਸਾਨੂੰ ਮਾੜੇ ਅਨੁਭਵ ਹੋਣਗੇ ਕਿਉਂਕਿ ਅਸੀਂ ਅਗਿਆਨ ਵਿਚ ਵਿਚਰ ਰਹੇ ਹਾਂ ਤੇ ਅਸੀਂ ਆਤਮਾ ਨੂੰ ਜਾਣਿਆ ਹੀ ਨਹੀਂ। ਸਾਰੇ ਦੁਖਾਂ ਸੁਖਾਂ ਦੀ, ਸਾਰੇ ਅਗਿਆਨ ਦੀ ਜ਼ਿੰਮੇਵਾਰੀ ਸਾਡੀ ਆਪਣੀ ਹੀ ਬਣਾਈ ਹੋਈ ਹੈ।

ਇਹ ਸੰਸਾਰ ਕੇਵਲ ਇਕ ਸਟੇਜ ਦੀ ਭਾਂਤੀ ਹੀ ਹੈ। ਇਹ ਲੰਬੇ ਜੀਵਨ ਦਾ ਇਕ ਪੜਾਓ ਹੈ। ਜਨਮ ਤੋਂ ਪਹਿਲਾਂ ਤੇ ਮਰਨ ਤੋਂ ਉਪਰੰਤ ਦਾ ਬਹੁਤ ਸਾਰੇ ਲੋਕਾਂ ਨੂੰ ਪਤਾ ਨਹੀਂ। ਕਿਸੇ ਵੀ ਮੁਸਾਫਿਰ ਦਾ ਮੰਤਵ ਪੂਰਾ ਨਹੀਂ ਹੋ ਸਕਦਾ ਜੇ ਉਹ ਇਕ ਸਟੇਜ ਤੇ ਹੀ ਖੜ੍ਹਾ ਰਹੇ। ਅੱਗੇ ਖੋਜ ਕੇ ਹੀ, ਦੇਖ ਕੇ ਹੀ ਵਿਸਥਾਰ ਕੀਤਾ ਜਾ ਸਕਦਾ ਹੈ, ਇਸੇ ਲਈ ਸਾਨੂੰ ਅੱਗੇ ਹੀ ਵਧਣਾ ਪਵੇਗਾ। ਸਾਨੂੰ ਉਨਤੀ ਕਰਨੀ ਹੀ ਪਵੇਗੀ। ਜਿਸ ਦੇ ਰਾਹ ਵਿਚ ਔਕੜਾਂ ਆਉਂਦੀਆਂ ਹਨ ਅਤੇ ਜਿਹੜਾ ਔਕੜਾਂ ਨੂੰ ਰਸਤੇ ਵਿਚ ਰੁਕ ਜਾਂਦਾ ਹੈ ਉਸ ਦੀ ਉਨਤੀ ਰੁਕ ਜਾਂਦੀ ਹੈ। ਇਹ ਹੀ ਨਿਯਮ ਹੈ – ਇਸ ਸੰਸਾਰ ਵਿਚ। ਅਸੀਂ ਬਹੁਤ ਹੀ ਥੋੜ੍ਹੇ ਸਮੇਂ ਲਈ ਹਾਂ, ਅਸੀਂ ਪ੍ਰਾਹੁਣਿਆਂ ਦੀ ਤਰ੍ਹਾਂ ਹਾਂ, ਸਾਨੂੰ ਕੇਵਲ ਇਥੇ ਥੋੜ੍ਹੀ ਦੇਰ ਠਹਿਰਨ ਦੀ ਆਗਿਆ ਹੈ। ਇਹ ਹੀ ਗੱਲ ਹੈ ਨਾ? ਅਸੀਂ ਆਉਂਦੇ ਹਾਂ ਤੇ

'ਆਤਮ ਮਾਰਗ', ਜਨਵਰੀ, 2000

ਚਲੇ ਜਾਂਦੇ ਹਾਂ। ਜਦੋਂ ਵੀ ਕੋਈ ਸਿਆਣਾ ਆਦਮੀ ਆ ਕੇ ਮੁਸਾਫਰਖਾਨੇ ਵਿਚ, ਸਰਾਂ ਵਿਚ ਠਹਿਰਦਾ ਹੈ ਉਹ ਕਿਸੇ ਨਾਲ ਮੋਹ ਨਹੀਂ ਪਾਉਂਦਾ - ਨਾ ਉਸ ਜਗ੍ਹਾ ਨਾਲ, ਨਾ ਹੀ ਉਸ ਥਾਂ ਦੀਆਂ, ਘਰ ਦੀਆਂ ਹੋਰ ਚੀਜ਼ਾਂ ਵਸਤਾਂ ਨਾਲ ਕਿਉਂਕਿ ਉਹ ਜਾਣਦਾ ਹੈ ਕਿ ਉਹ ਸਭ ਕੁਝ ਉਸ ਦਾ ਨਹੀਂ ਹੈ, ਇਹ ਉਸ ਦੇ ਨਾਲ ਨਹੀਂ ਜਾਣਾ। ਜੇ ਕੋਈ ਇਸ ਸਿਧਾਂਤ ਤੋਂ ਉਲਟ ਚਲਦਾ ਹੈ, ਉਹ ਆਪਣੇ ਮੰਤਵ ਨੂੰ ਕਦੀ ਨਹੀਂ ਪਹੁੰਚ ਸਕਦਾ। ਸਾਡੇ ਸਾਰੇ ਦੁਖਾਂ ਸੰਤਾਪਾਂ ਦਾ ਕਾਰਣ ਇਹ ਮੋਹ ਹੀ ਹੈ - ਮੋਹ ਜਿਹੜਾ ਅਸੀਂ ਆਪਣੇ ਦੋਸਤਾਂ ਮਿਤਰਾਂ ਨਾਲ ਪਾਉਂਦੇ ਹਾਂ, ਰਿਸ਼ਤੇਦਾਰਾਂ ਨਾਲ ਪਾਉਂਦੇ ਹਾਂ, ਨਾਲ ਕੰਮ ਕਰਦੇ ਸਾਥੀਆਂ ਨਾਲ ਪਾਉਂਦੇ ਹਾਂ।

ਜੀਵਨ ਮਨੋਰਥ ਪ੍ਰਤੀ ਬੇਪਰਵਾਹ ਹੋਣਾ, ਕਿਸੇ ਕਿਸਮ ਦੀ ਢਿੱਲ ਵਰਤਣੀ ਬਹੁਤ ਹੀ ਤਬਾਹੀ ਕਰ ਸਕਦਾ ਹੈ। ਸਾਨੂੰ ਇਹੋ ਜਿਹੇ ਵਿਚਾਰਾਂ ਤੋਂ ਦੂਰ ਰਹਿਣਾ ਚਾਹੀਦਾ ਹੈ। ਪਿਆਰਿਓ! ਮੇਰੇ ਇਹ ਸ਼ਬਦ ਤੁਹਾਨੂੰ ਜ਼ਰੂਰ ਮਾੜੇ ਲਗ ਰਹੇ ਹੋਣਗੇ ਪਰ ਮੈਂ ਇਨ੍ਹਾਂ ਨੂੰ ਖੰਡ ਵਿਚ ਗਲੇਫ ਕੇ ਤੁਹਾਨੂੰ ਨਹੀਂ ਦੇਵਾਂਗਾ। ਇਹ ਇਕ ਸਤਿ ਹੈ ਤੇ ਮੈਂ ਇਸ ਸਤਿ ਨੂੰ ਇਸ ਤਰ੍ਹਾਂ ਹੀ ਦੱਸਾਂਗਾ। ਕਿੰਨੀ ਦੇਰ ਅਸੀਂ ਜੀਵਨ ਦੇ ਸਤਿ ਤੋਂ ਅੱਖਾਂ ਬੰਦ ਕਰਦੇ ਰਹਾਂਗੇ, ਕਦੋਂ ਤਕ ਅਸੀਂ ਮਨ ਪਰਚਾਵੇ ਵਿਚ ਲੱਗੇ ਰਹਾਂਗੇ? ਹਰੇਕ ਨੂੰ ਜੀਵਨ ਪ੍ਰਤੀ ਸਤਰਕ ਰਹਿਣਾ ਚਾਹੀਦਾ ਹੈ, ਜੀਵਨ ਦੇ ਉਦੇਸ਼ ਪ੍ਰਤੀ ਜਾਣਕਾਰੀ ਤੇ ਸੂਝ ਰੱਖਣੀ ਚਾਹੀਦੀ ਹੈ। ਉਹ ਕਿੱਡਾ ਹੀ ਸੁਭਾਗਾ ਦਿਨ ਹੋਵੇਗਾ ਜਦੋਂ ਮਨੁੱਖ ਜੀਵਨ ਦਾ ਉਦੇਸ਼ ਸਮਝਣ ਲਈ ਉਤਾਵਲਾ ਹੋਵੇਗਾ ਉਸ ਦੀ ਪ੍ਰਾਪਤੀ ਲਈ ਉਤਾਵਲਾ ਹੋਵੇਗਾ, ਜਿਹੜਾ ਮਨੁੱਖ ਉਦੇਸ਼ ਲਈ ਪੱਕਾ ਰਹੇਗਾ, ਉਹ ਪ੍ਰਮਾਤਮਾ ਦੇ ਪਿਆਰਿਆਂ ਵਿਚੋਂ ਹੋਵੇਗਾ। ਇਹੋ ਜਿਹੇ ਪ੍ਰਮਾਤਮਾ ਦੇ ਪਿਆਰੇ ਆਮ ਮਨੁੱਖਾਂ ਤੋਂ ਉਪਰ ਹੁੰਦੇ ਹਨ। ਇਹ ਸਭ ਕੁਝ ਇਸ ਜੀਵਨ ਵਿਚ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ, ਇਸ ਦਾ ਅਨੁਭਵ ਕੀਤਾ ਜਾ ਸਕਦਾ ਹੈ। ਆਪਣੇ ਆਪ ਨੂੰ ਚੰਗੀ ਤਰ੍ਹਾਂ ਜਾਣ ਲੈਣਾ, ਆਪਣੀ ਤੁੱਛਤਾ ਨੂੰ ਜਾਣ ਲੈਣਾ ਹੀ ਗਿਆਨ ਦੀ ਪਹਿਲੀ ਅਵਸਥਾ ਹੈ। ਜੋ ਅਸੀਂ ਅੱਜ ਹਾਂ, ਅਸੀਂ ਅਧੂਰੇ ਹਾਂ, ਅਸੀਂ ਸੰਪੂਰਨ ਨਹੀਂ ਹਾਂ। ਪਰ ਇਹ ਵੀ ਸੱਚ ਹੈ ਕਿ ਅਸੀਂ ਇਸ ਜੀਵਨ ਵਿਚ ਪੂਰਨਤਾ ਪ੍ਰਾਪਤ ਕਰ ਸਕਦੇ ਹਾਂ, ਸਾਡੇ ਸਾਮ੍ਹਣੇ ਬਹੁਤ ਸਾਰੇ ਮਹਾਂਪੁਰਖ ਹਨ ਜਿਨ੍ਹਾਂ ਨੇ ਪੂਰਨਤਾ ਪ੍ਰਾਪਤ ਕੀਤੀ ਹੈ, ਸਾਡੇ ਲਈ ਉਹ ਬਹੁਤ ਵੱਡੀ ਮਿਸਾਲ ਹਨ। ਮਹਾਂਪੁਰਖਾਂ ਦਾ ਜਨਮ ਇਸ ਸਮਾਜ ਵਿਚ ਹੀ ਹੁੰਦਾ ਹੈ ਇਸ ਸਮਾਜ ਵਿਚ ਰਹਿ ਕੇ ਹੀ ਉਹ ਉਚੇ ਤੇ ਸੁੱਚੇ ਬਣਦੇ ਹਨ। ਸਾਨੂੰ ਚਾਹੀਦਾ ਕਿ ਹੈ ਉਨ੍ਹਾਂ ਦੇ ਪਾਏ ਹੋਏ ਪੂਰਨਿਆਂ ਤੇ ਹੀ ਚੱਲੀਏ ਤੇ ਆਪਣੇ ਆਪ ਨੂੰ ਮੁਕਤ ਕਰਾਈਏ। ਮਨੁੱਖ ਦਾ ਧਰਮ ਹੈ ਦੁਖਾਂ ਤੋਂ ਛੁਟਕਾਰਾ ਪਾਉਣਾ। ਬਾਕੀ ਸਾਰੀਆਂ ਡਿਊਟੀਆਂ ਇਸ ਧਰਮ ਦੀ ਪਾਲਨਾ ਕਰਦੇ ਹੋਏ ਹੀ ਕਰਨੀਆਂ ਚਾਹੀਦੀਆਂ ਹਨ।

ਹਰ ਕੋਈ ਜੀਵਨ ਵਿਚ ਪੂਰਨ ਸ਼ਾਂਤੀ ਤੇ ਅਨੰਦ ਪ੍ਰਾਪਤੀ ਚਾਹੁੰਦਾ ਹੈ ਅਤੇ ਸਾਰੇ ਇਸ ਧਰਤੀ ਤੇ ਇਕੱਠੇ ਸਫਰ ਕਰ ਰਹੇ ਹਾਂ ਅਸੀਂ ਸਾਰੇ ਇਕੋ ਰਾਹ ਦੇ ਪਾਂਧੀ ਹਾਂ। ਜੇ ਆਮ ਮਨੁੱਖ ਨੂੰ ਜੀਵਨ ਮਨੋਰਥ ਦਾ ਗਿਆਨ ਹੋ ਵੀ ਜਾਵੇ, ਉਸ ਨੂੰ ਰਾਹ ਵੀ ਮਿਲ ਜਾਏ, ਸਾਰੀਆਂ ਸੁਵਿਧਾ ਵੀ ਠੀਕ ਰਾਹ ਤੇ ਤੁਰਨ ਲਈ ਮਿਲ ਜਾਣ, ਉਹ ਕੋਈ ਵੀ ਪ੍ਰਾਪਤੀ ਨਹੀਂ



(ਇਥੋਂ ਕੱਟ ਕੇ ਭੇਜੋ ਜੀ)

## ਲਾਈਫ ਮੈਂਬਰਸ਼ਿਪ (Life-Membership) ਲਈ ਖੁਸ਼ਖਬਰੀ

'ਆਤਮ ਮਾਰਗ' ਦੇ ਪਾਂਧੀਆਂ ਨੂੰ ਸਤਿਗੁਰੂ ਜੀ ਦੀ ਨਦਰ ਬਖਸ਼ਿਸ਼ ਪ੍ਰਾਪਤ ਹੋਵੇ। ਮਹਾਂਪੁਰਸ਼ਾਂ ਨੇ ਆਪ ਸਭ ਪਾਠਕਾਂ ਨੂੰ ਅਸੀਸਾਂ ਭੇਜਦਿਆਂ ਇਹ ਆਦੇਸ਼ ਦਿਤਾ ਹੈ ਕਿ ਆਪ ਸਭ ਪਾਠਕ ਹਿੰਮਤ ਕਰਕੇ ਜੀਵਨ ਕਾਲ ਲਈ ਲਾਈਫ-ਮੈਂਬਰ ਬਣ ਜਾਉ। ਲਾਈਫ ਮੈਂਬਰਸ਼ਿਪ ਲਈ ਦੇਸ਼ ਵਾਸਤੇ ਕੇਵਲ 2000/- ਰੁਪਏ ਅਤੇ ਵਿਦੇਸ਼ ਲਈ 500 US$ ਜਾਂ 300£) ਚੰਦਾ ਹੋਵੇਗਾ। ਅਜਿਹਾ ਕਰਨ ਨਾਲ ਆਪ ਨੂੰ ਸਾਰੀ ਜ਼ਿੰਦਗੀ ਨਿਰੰਤਰ ਮੈਗਜ਼ੀਨ ਮਿਲਦਾ ਰਹੇਗਾ। ਜੇਕਰ 20 ਸਾਲ ਤੋਂ ਬਾਅਦ ਕਿਸੇ ਤਰ੍ਹਾਂ ਨਾਲ ਇਸ ਵਿਚ ਥੋੜ੍ਹਾ ਬਹੁਤ ਵਾਧਾ ਘਾਟਾ ਕਰਨਾ ਪਿਆ ਤਾਂ ਆਪ ਦੀ ਸਹਿਮਤੀ ਨਾਲ ਕੀਤਾ ਜਾਵੇਗਾ। ਆਪਣੇ ਪਰਿਵਾਰ ਲਈ ਅਨਮੋਲ ਦਾਤ ਪ੍ਰਾਪਤ ਕਰਨ ਵਿਚ ਦੇਰ ਨਾ ਕਰੀਏ। ਜਿਨ੍ਹਾਂ ਪਾਠਕਾਂ ਨੇ ਗੁਰੂ ਮਹਾਰਾਜ ਜੀ ਦੀ ਬਖਸ਼ਿਸ਼ ਅਤੇ ਮਹਾਂਪੁਰਸ਼ਾਂ ਦੀ ਖੁਸ਼ੀ ਪ੍ਰਾਪਤ ਕਰ ਲਈ ਹੈ, ਉਨ੍ਹਾਂ ਲਾਈਫ ਮੈਂਬਰ ਬਣੇ ਪਾਠਕਾਂ ਦੇ ਨਾਮ ਲਗਾਤਾਰ ਆਤਮ ਮਾਰਗ ਵਿਚ ਛਪਦੇ ਰਹਿਣਗੇ। 'ਆਤਮ ਮਾਰਗ' ਨਾਲ ਜੁੜੇ ਸਭ ਪਰਿਵਾਰ ਵਡਭਾਗੀ ਹਨ। ਇਸ ਪੰਨੇ ਦੇ ਪਿਛੇ ਛਪਿਆ ਫਾਰਮ ਭਰ ਕੇ ਅਤੇ ਚੰਦੇ ਦੀ ਰਕਮ ਬੈਂਕ ਡਰਾਫਟ/ਮਨੀਆਰਡਰ/ਚੈਕ ਰਾਹੀਂ ਦਫਤਰ ਆਤਮ ਮਾਰਗ ਨੂੰ ਭੇਜੋ ਜੀ। ਮਨੀਆਰਡਰ/ਬੈਂਕ ਡਰਾਫਟ/ਚੈਕ **'ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰੱਸਟ'** ਦੇ ਨਾਂ ਤੇ ਭੇਜਿਆ ਜਾਵੇ।

(ਫਾਰਮ ਲਈ ਪਰਤੋ ਜੀ)

ਕਰ ਸਕਦਾ ਜਦੋਂ ਤਕ ਉਹ ਲਾਪਰਵਾਹ ਹੈ, ਸੁਸਤ ਹੈ ਤੇ ਉਹ ਅਭਿਆਸ ਨਹੀਂ ਕਰ ਰਿਹਾ। ਸਭ ਤੋਂ ਪਹਿਲਾਂ ਸੁਸਤੀ ਛੱਡਣੀ ਪਵੇਗੀ, ਲਾਪਰਵਾਹੀ ਛੱਡਣੀ ਪਵੇਗੀ। ਅਭਿਆਸ ਤੋਂ ਬਿਨਾਂ ਅਸੀਂ ਕਿਤੇ ਵੀ ਨਹੀਂ ਪਹੁੰਚ ਸਕਦੇ, ਅਸੀਂ ਅਧੂਰੇ, ਅਪੂਰਨ ਹੀ ਰਹਾਂਗੇ। ਅਭਿਆਸ ਦੀ ਬਹੁਤ ਲੋੜ ਹੈ। ਇਹ ਦੇਖਿਆ ਜਾਂਦਾ ਹੈ ਕਿ ਕਿਵੇਂ ਬੱਚਾ ਹੌਲੀ ਹੌਲੀ ਖੜ੍ਹੇ ਹੋਣ ਦਾ ਅਭਿਆਸ ਕਰਦਾ ਹੈ, ਫੇਰ ਹੌਲੀ ਹੌਲੀ ਪੈਰ ਚੁੱਕਣ ਦਾ ਅਭਿਆਸ ਕਰਦਾ ਹੈ ਤੇ ਫੇਰ ਹੌਲੀ ਹੌਲੀ ਉਹ ਥੋੜ੍ਹੇ ਥੋੜ੍ਹੇ ਕਦਮ ਪੁੱਟ ਕੇ ਟੁਰਨ ਲਗ ਪੈਂਦਾ ਹੈ। ਅਸੀਂ ਕਿਉਂ ਤਰੱਕੀ ਨਹੀਂ ਕਰ ਸਕਦੇ? ਇਸ ਦਾ ਸਭ ਤੋਂ ਵੱਡਾ ਕਾਰਣ ਹੈ- ਅਭਿਆਸ ਦੀ ਕਮੀ। ਜੇ ਸਾਨੂੰ ਪਤਾ ਵੀ ਲਗ ਜਾਏ ਕਿ ਅਸੀਂ ਉਥੇ ਪਹੁੰਚਣਾ ਹੈ ਜਿਥੇ ਕੋਈ ਦੁਖ ਨਹੀਂ, ਸੰਤਾਪ ਨਹੀਂ, ਸਾਨੂੰ ਇਹ ਨਹੀਂ ਪਤਾ ਕਿ ਅਸੀਂ ਕਿਸ ਤਰ੍ਹਾਂ ਅਭਿਆਸ ਕਰੀਏ ਤਾਂ ਜੋ ਇਸ ਸਭ ਤੋਂ ਛੁਟਕਾਰਾ ਪ੍ਰਾਪਤ ਕਰ ਸਕੀਏ। ਜੇ ਮਨੁੱਖ ਨੂੰ ਠੀਕ ਅਭਿਆਸ ਦਾ ਪਤਾ ਲਗ ਜਾਏ ਜਿਸ ਦੇ ਕਰਨ ਨਾਲ ਉਸਦੇ ਸਾਰੇ ਦੁਖ ਖਤਮ ਹੋ ਜਾਣ, ਉਸ ਦੇ ਮੰਤਵ ਦੀ ਪ੍ਰਾਪਤੀ ਹੋ ਜਾਏ। ਅਭਿਆਸ ਕਰਕੇ ਅਸੀਂ ਸਹਿਜ ਸੰਜਮ ਦੀ ਪ੍ਰਾਪਤੀ ਕਰ ਸਕਦੇ ਹਾਂ।

ਤੁਸੀਂ ਕਿਸੇ ਵੀ ਹਾਲਤ ਵਿਚ ਹੋਵੋ, ਸਾਧਕ ਦੀ ਤਰ੍ਹਾਂ ਹੀ ਰਹੋ। ਆਤਮ ਮਾਰਗ ਤੇ ਸਾਧਕ ਹੋਣ ਲਈ ਤਿੰਨ ਚੀਜ਼ਾਂ ਦੀ ਲੋੜ ਹੈ - ਪਹਿਲੀ ਸਦਾ ਹੀ ਸਤੱਰਕ ਰਹੋ, ਆਪਣੇ ਮੰਤਵ ਦੀ ਪ੍ਰਾਪਤੀ ਲਈ ਲੱਗੇ ਹੀ ਰਹੋ; ਦੂਸਰਾ ਸਮੇਂ ਦੀ ਵਰਤੋਂ ਦਾ ਧਿਆਨ ਰੱਖੋ, ਸਮਾਂ ਠੀਕ ਕਰਮ ਕਰਦਿਆਂ ਹੀ ਬੀਤੇ; ਤੀਸਰਾ ਹਰੇਕ ਹਾਲਾਤ ਨੂੰ, ਹਰੇਕ ਘਟਨਾ ਨੂੰ ਠੀਕ ਤਰ੍ਹਾਂ ਸਮਝਣਾ ਤੇ ਜੀਵਨ ਨੂੰ ਉਸ ਵਿਚ ਢਾਲਨਾ। ਇਸ ਤਰ੍ਹਾਂ ਕਰਨ ਨਾਲ ਸਾਰਾ ਸੰਸਾਰ ਹੀ ਸਾਡੇ ਅਧਿਆਤਮਕ ਖੇਤਰ ਦੇ ਅਭਿਆਸ ਵਿਚ ਆ ਸਕਦਾ ਹੈ। ਹਰੇਕ ਗੱਲ ਨੂੰ, ਹਾਲਾਤ ਨੂੰ ਆਤਮ ਮਾਰਗ ਦੇ ਅਭਿਆਸ ਲਈ ਹੀ ਵਰਤਣਾ ਚਾਹੀਦਾ ਹੈ। ਇਕ ਗ੍ਰਹਿਸਤੀ ਦਾ ਜੀਵਨ ਦੇਖੋ। ਜੇ ਪਤੀ ਪਤਨੀ ਇਕ ਦੂਸਰੇ ਲਈ ਆਤਮ ਮਾਰਗ ਦਾ ਵਸੀਲਾ ਬਣ ਸਕਣ, ਦੋਨੋਂ ਹੀ ਛੇਤੀਂ ਸਫਲਤਾ ਪ੍ਰਾਪਤ ਕਰ ਸਕਣਗੇ। ਦੂਸਰੇ ਪਾਸੇ ਜੇ ਉਹ ਇਕ ਦੂਸਰੇ ਨੂੰ ਭੋਗਣ ਦੀ ਨਿਗ੍ਹਾ ਨਾਲ ਦੇਖਦੇ ਰਹਿਣਗੇ, ਕੇਵਲ ਬੇਅਰਥ ਜੀਵਨ ਹੀ ਜਿਉਣਗੇ ਅਤੇ ਦੋਨੋਂ ਹੀ ਅਸ਼ਾਂਤ ਰਹਿਣਗੇ। ਗ੍ਰਹਿਸਤ ਵਿਚ ਪਤਨੀ, ਪੁੱਤਰ, ਪਰਿਵਾਰ, ਰਿਸ਼ਤੇਦਾਰ, ਪੈਸਾ, ਸਾਰੇ ਤਾਂ ਹੀ ਸਕਾਰਥ ਹਨ ਜੇ ਉਹ ਅਧਿਆਤਮ ਪੱਥ ਲਈ ਤਤਪਰ ਹਨ, ਤਾਂ ਹੀ ਇਕ ਦੂਸਰੇ ਲਈ ਸਹਾਈ ਹੋ ਸਕਦੇ ਹਨ। ਪਰ ਅਗਿਆਨ ਕਾਰਣ ਗ੍ਰਹਿਸਤੀਆਂ ਵਿਚ ਇਹ ਰਵੱਈਆ ਹੈ ਹੀ ਨਹੀਂ, ਇਹ ਸੋਝੀ ਹੀ ਨਹੀਂ। ਤੁਹਾਨੂੰ ਚੀਜ਼ਾਂ ਵਸਤਾਂ ਨਾਲ ਬਹੁਤ ਮੋਹ ਹੈ ਪਰ ਇਸ ਮੋਹ ਨੂੰ ਜੀਵਨ ਦੇ ਮਨੋਰਥ ਦੇ ਅਧੀਨ ਹੀ ਰੱਖਣਾ ਚਾਹੀਦਾ ਹੈ। ਇਕ ਮਿੰਟ ਸੋਚੋ ਕਿ ਜਦੋਂ ਬੱਚੇ ਦਾ ਜਨਮ ਹੁੰਦਾ ਹੈ, ਕੌਣ ਨਹੀਂ ਜਾਣਦਾ ਕਿ ਬੱਚੇ ਨੇ ਇਕ ਦਿਨ ਸੰਸਾਰ ਛੱਡ ਜਾਣਾ ਹੈ, ਅਸੀਂ ਸੰਸਾਰ ਛੱਡ ਜਾਣਾ ਹੈ, ਅਸੀਂ ਬੱਚੇ ਨੂੰ ਛੱਡ ਜਾਣਾ ਹੈ, ਪਰ ਜਦੋਂ ਇਸ ਤਰ੍ਹਾਂ ਹੁੰਦਾ ਹੈ, ਇਹ ਘਟਨਾ



(ਇਥੋਂ ਕੱਟ ਕੇ ਭੇਜੋ ਜੀ)

## Annual/Life Membership Form - Atam Marg

## ਸਾਲਾਨਾ/ਲਾਈਫ ਮੈਂਬਰਸ਼ਿਪ ਫਾਰਮ - ਆਤਮ ਮਾਰਗ

(ਇਹ ਫਾਰਮ ਭਰ ਕੇ 'ਦਫਤਰ 'ਆਤਮ ਮਾਰਗ' ਰਤਵਾੜਾ ਸਾਹਿਬ, ਡਾਕਖਾਨਾ : ਮੁਲਾਂਪੁਰ ਗਰੀਬਦਾਸ, ਜ਼ਿਲਾ ਰੋਪੜ 140901 ਨੂੰ ਭੇਜੋ ਜੀ)

1. ਜੇ ਆਪ ਪਹਿਲਾਂ ਤੋਂ 'ਆਤਮ ਮਾਰਗ' ਦੇ ਮੈਂਬਰ ਹੋ ਤਾਂ ਪਹਿਲਾਂ ਮੈਂਬਰਸ਼ਿਪ ਨੰਬਰ ਲਿਖੋ ਜੀ........................
2. ਨਾਮ/ Name.........................................................................
3. ਪਿਤਾ ਦਾ ਨਾਮ/Father's Name............................................
4. ਪੂਰਾ ਪਤਾ/Full address.......................................................

.......................................................

.......................................................

PINCODE.......................Telephone..............

ਮੈਂ ..................... ਰੁਪਏ ਮਨੀਆਰਡਰ/ਬੈਂਕ ਡਰਾਫਟ/ਚੈਕ ਨੰ.........................ਮਿਤੀ.............................ਰਾਹੀਂ ਭੇਜ ਰਿਹਾ ਹਾਂ। ਮੈਂ **ਸਾਲਾਨਾ/ਲਾਈਫ** ਮੈਂਬਰ ਬਣ ਕੇ ਸਤਿਗੁਰੂ ਜੀ ਦੀ ਨਦਰ ਅਤੇ ਮਹਾਂਪੁਰਸ਼ਾਂ ਦੀਆਂ ਅਸੀਸਾਂ ਦਾ ਪਾਤਰ ਬਣਿਆ ਹਾਂ ਜਿਸ ਦੀ ਮੈਨੂੰ ਬਹੁਤ ਪ੍ਰਸੰਨਤਾ ਹੈ।

ਦਸਤਖਤ.................................

ਨਾਮ.................................

ਵਾਪਰਦੀ ਹੈ ਤਾਂ ਅਸੀਂ ਸਾਰੇ ਕਿੰਨੇ ਦੁਖੀ ਹੁੰਦੇ ਹਾਂ। ਸਾਡਾ ਦੁਖ ਕੇਵਲ ਇਸ ਕਰਕੇ ਹੈ ਕਿਉਂਕਿ ਅਸੀਂ ਆਪਣੀ ਬਿਰਤੀ ਹੀ ਨਹੀਂ ਬਦਲੀ, ਅਸੀਂ ਰਿਸ਼ਤਿਆਂ ਨੂੰ ਸਮਝਿਆ ਹੀ ਨਹੀਂ। ਇਹੋ ਹੀ ਸਾਡੇ ਦੁਖ ਦਾ ਸਭ ਤੋਂ ਵੱਡਾ ਕਾਰਣ ਹੈ।

ਸਾਧਨਾ ਲਈ ਵਿਵੇਕ ਸਭ ਤੋਂ ਵੱਧ ਲੋੜੀਂਦਾ ਹੈ। ਹਰੇਕ ਨੂੰ ਐਨੀ ਸੋਝੀ ਹੈ ਕਿ ਉਹ ਆਪਣੇ ਆਪ ਲਈ ਠੀਕ ਮਾਰਗ ਚੁਣ ਲਵੇ, ਦੇਖ ਭਾਲ ਕਰ ਸਕੇ। ਐਨਾ ਹੋਣ ਦੇ ਉਪਰੰਤ ਵੀ ਮਨੁੱਖ ਉਹ ਨਹੀਂ ਕਰਦਾ ਜੋ ਉਸ ਨੂੰ ਕਰਨਾ ਚਾਹੀਦਾ ਹੈ, ਭਾਵ ਉਹ ਆਪਣੇ ਪ੍ਰਬੰਧ ਲਈ, ਆਪਣੇ ਵਿਸਥਾਰ ਲਈ ਉਹ ਨਹੀਂ ਕਰਦਾ ਜੋ ਉਸ ਨੂੰ ਕਰਨਾ ਚਾਹੀਦਾ ਹੈ। ਇਹ ਸਭ ਕੁਝ ਇਸ ਕਰਕੇ ਹੀ ਹੈ ਕਿਉਂਕਿ ਅਸੀਂ ਭੁੱਲ ਗਏ ਹਾਂ ਕਿ ਇਹ ਸੰਸਾਰ ਸਾਡੇ ਆਤਮ ਮਾਰਗ ਦੀ ਉਨਤੀ ਲਈ ਹੈ, ਸਾਡੀ ਸਾਧਨਾ ਲਈ ਹੈ ਤੇ ਸਾਡੇ ਸਾਰੇ ਸੰਸਾਰਕ ਰਿਸ਼ਤੇ ਕੇਵਲ ਸਾਡੀ ਅਧਿਆਤਮਕ ਉਨਤੀ ਲਈ ਹੀ ਹੋਣੇ ਚਾਹੀਦੇ ਹਨ। ਇੰਦ੍ਰੀਆਂ ਦੇ ਭੋਗ, ਜਿਨ੍ਹਾਂ ਤੇ ਆਦਿ ਤੋਂ ਵਿਸ਼ਲੇਸ਼ਨ ਹੁੰਦਾ ਆ ਰਿਹਾ ਹੈ, ਇਹ ਉਦੋਂ ਤਕ ਹੀ ਸਾਡੇ ਦੁਖ ਦਾ ਕਾਰਣ ਹਨ ਜਦੋਂ ਤਕ ਅਸੀਂ ਇਨ੍ਹਾਂ ਦੇ ਅਧੀਨ ਹਾਂ, ਇਨ੍ਹਾਂ ਦੇ ਗੁਲਾਮ ਹਾਂ। ਲੋੜ ਹੈ ਬਿਰਤੀਆਂ ਨੂੰ ਬਦਲਣ ਦੀ ਇਨ੍ਹਾਂ ਨੂੰ ਮੋੜਨ ਅਤੇ ਬਦਲਣ ਲਈ ਅਭਿਆਸ ਦੀ ਲੋੜ ਹੈ।

ਪਹਿਲਾਂ ਦੀਆਂ ਪਈਆਂ ਹੋਈਆਂ ਆਦਤਾਂ ਸਾਨੂੰ ਇਸ ਸੰਸਾਰ ਨੂੰ ਭੋਗਣ ਲਈ ਹੀ ਦਸਦੀਆਂ ਹਨ, ਤਿਆਰ ਕਰਦੀਆਂ ਹਨ। ਇਸ ਤਰ੍ਹਾਂ ਕਰਨ ਨਾਲ ਤਾਂ ਕੇਵਲ ਦੁਖ ਹੀ ਹੁੰਦਾ ਹੈ। ਵਿਵੇਕ ਨਾਲ, ਗਿਆਨ ਨਾਲ, ਸਾਧਨਾ ਦੇ ਠੀਕ ਪੂਰੇ ਤਰੀਕੇ ਜਾਨਣ ਨਾਲ ਇਹ ਸਭ ਕੁਝ ਬਦਲ ਜਾਂਦਾ ਹੈ, ਲੋਭ, ਮੋਹ, ਕੁਝ ਰਹਿੰਦਾ ਹੀ ਨਹੀਂ। ਸਾਡੇ ਗ੍ਰੰਥ, ਉਪਨਿਸ਼ਦ ਪਵਿੱਤਰ ਪੁਸਤਕਾਂ ਇਹ ਸਾਰੇ ਹੀ ਸਾਨੂੰ ਸਾਧਨਾ ਦੇ ਦੋ ਤਰੀਕੇ ਸਿਖਾਉਂਦੇ ਹਨ - ਪਹਿਲਾ ਹੈ ਆਤਮ ਤਿਆਗ ਤੇ ਦੂਸਰਾ ਹੈ ਕਰਮ ਕਰਨਾ। ਅੱਜ ਦੇ ਸਮੇਂ ਵਿਚ ਇਸ ਤਰ੍ਹਾਂ ਲਗਦਾ ਹੈ ਜਿਵੇਂ ਇਹ ਦੋਨੋਂ ਹੀ ਇਕ ਤਰ੍ਹਾਂ ਦੇ ਅੰਤਰਪੱਖੀ ਮਾਰਗ ਹਨ, ਇਨ੍ਹਾਂ ਦੋਨਾਂ ਲਈ ਉਚ ਕੋਟੀ ਦੇ ਅਭਿਆਸ ਦੀ ਲੋੜ ਹੈ। ਉਪਨਿਸ਼ਦਾਂ ਵਿਚ ਦਿਤਾ ਵਿਚਾਰ ਇਸ ਪ੍ਰਕਾਰ ਹੈ ਕਿ ਤੁਸੀਂ ਸੰਸਾਰ ਵਿਚ ਰਹਿੰਦੇ ਹੋਏ ਪੂਰਨ ਅਨੰਦ ਪ੍ਰਾਪਤ ਕਰ ਸਕਦੇ ਹੋ, ਸ਼ਾਂਤੀ, ਸਮਚਿੱਤਤਾ ਤੇ ਇਕਸਾਰਤਾ ਆਪਣੇ ਜੀਵਨ ਵਿਚ ਲਿਆ ਸਕਦੇ ਹੋ। ਨਾ ਤਾਂ ਤੁਹਾਨੂੰ ਸੰਸਾਰ ਵਿਚ ਪੂਰੀ ਤਰ੍ਹਾਂ ਲਿਪਤ ਹੀ ਹੋਣਾ ਚਾਹੀਦਾ ਹੈ, ਨਾ ਹੀ ਇਸ ਨੂੰ ਤਿਆਗ ਕੇ ਜੰਗਲਾਂ ਵਿਚ ਚਲੇ ਜਾਣਾ ਚਾਹੀਦਾ ਹੈ। ਉਪਨਿਸ਼ਦਾਂ ਦਾ ਬ੍ਰਹਮਗਿਆਨ ਅੱਜ ਦੇ ਸਮੇਂ ਲਈ ਪੂਰੀ ਤਰ੍ਹਾਂ ਲਾਭਦਾਇਕ ਹੋ ਸਕਦਾ ਹੈ। ਈਸ਼ ਉਪਨਿਸ਼ਦ ਦਾ ਸਭ ਤੋਂ ਉਤਮ ਕਥਨ ਹੈ - 'ਤੇਨਾ ਤਕਤੇਨਾ ਭੁੰਜਿਤਾ' ਭਾਵ ਸਾਨੂੰ ਜੀਵਨ ਜੀਉਣ ਦੀ ਕੁੰਜੀ ਦਿਓ, ਸਾਨੂੰ ਸੰਸਾਰ ਵਿਜੈ ਕਰਨ ਦੀ ਕੁੰਜੀ ਦਿਓ। ਇਸ ਤੋਂ ਭਾਵ ਹੈ ਕਿ ਸੰਸਾਰ ਦਾ ਸਾਰਾ ਅਨੰਦ ਨਿਰਲਿਪਤ ਰਹਿ ਕੇ ਮੋਹ ਤੋਂ ਮੁਕਤ ਹੋ ਕੇ ਮਾਣਿਆ ਜਾ ਸਕਦਾ ਹੈ। ਜੀਵਨ ਦੇ ਅਰਥ ਦੁਖ ਤੋਂ ਬਦਲ ਕੇ ਗਿਆਨ ਦਾ ਰੂਪ ਧਾਰਨ ਕਰ ਲੈਂਦੇ ਹਨ, ਅਨੰਦਮਈ ਬਣ ਜਾਂਦੇ ਹਨ। ਜੇ ਤੁਸੀਂ ਸਾਧਕ ਹੋ ਕੇ ਸਾਧਨਾ ਦੇ ਮਾਰਗ ਤੇ ਤੁਰ ਪਵੋ, ਸਾਧਨ ਭਰਪੂਰ ਜੀਵਨ ਹੀ ਅਸਲ ਜੀਵਨ ਹੈ। ਜਿਹੜਾ ਮਨੁੱਖ ਇੰਦ੍ਰੀਆਂ ਦੇ ਅਧੀਨ ਹੋ ਕੇ ਜੀਵਨ ਜੀਉਣਾ ਚਾਹੁੰਦਾ ਹੈ ਉਹ ਕੇਵਲ ਦੁਖਾਂ ਦਾ ਭਾਗੀਦਾਰ ਹੀ ਬਣੇਗਾ। ਵਾਸਤਵਿਕ ਜੀਵਨ ਕੇਵਲ ਯੋਗੀ ਦਾ ਜੀਵਨ ਹੀ ਹੈ। ਜਿਹੜਾ ਵੀ ਯੋਗੀ ਦੀ ਤਰ੍ਹਾਂ ਜੀਵਨ ਜੀਉਂਦਾ ਹੈ ਉਹ ਹੀ ਅਸਲ ਵਿਚ ਜੀਉਂਦਾ ਹੈ। ਵਾਸਤਵ ਵਿਚ ਜੀਵਨ ਦਾ ਅਨੰਦ ਮਾਨਣ ਲਈ ਯੋਗੀ ਹੀ ਬਣਨਾ ਪੈਂਦਾ ਹੈ। ਯੋਗੀ ਬਣ ਕੇ ਜੀਵਨ ਦਾ ਅਨੰਦ ਮਾਨਣਾ ਇਕ ਗੱਲ ਹੈ, ਆਪਣੀਆਂ ਇੰਦ੍ਰੀਆਂ ਦਾ ਗੁਲਾਮ ਹੋਣਾ, ਉਨ੍ਹਾਂ ਦੇ ਅਧੀਨ ਹੋ ਕੇ ਜੀਵਨ ਜੀਉਣਾ ਦੂਸਰੀ ਗੱਲ ਹੈ। ਪਹਿਲਾ, ਭਾਵ ਯੋਗੀ ਸੰਸਾਰ ਵਿਚ ਰਹਿੰਦੇ ਹੋਏ ਵੀ ਨਿਰਲਿਪਤ ਹੋਏ ਹਨ, ਉਪਰ ਹਨ, ਕੰਵਲ ਫੁੱਲ ਦੀ ਤਰ੍ਹਾਂ ਹਨ ਦੂਸਰਾ ਭਾਵ ਸੰਸਾਰਕ ਪ੍ਰਾਣੀ ਮਿੱਟੀ ਦੇ ਢੇਲੇ ਦੀ ਤਰ੍ਹਾਂ ਹੀ ਹਨ। ਇਕ ਭੋਗੀ ਜਿਹੜਾ ਸੰਸਾਰ ਦੇ ਭੋਗਾਂ ਵਿਚ ਪੂਰੀ ਤਰ੍ਹਾਂ ਲਿਪਤ ਹੈ, ਉਹ ਕਦੇ ਵੀ ਯੋਗੀ ਨਹੀਂ ਹੋ ਸਕਦਾ। ਇਕ ਯੋਗੀ ਇਕ ਪ੍ਰਕਾਰ ਦਾ ਵਿਜੈਤਾ ਹੁੰਦਾ ਹੈ ਤੇ ਇਕ ਵਿਜੇਈ ਦੀ ਤਰ੍ਹਾਂ ਰਹਿੰਦਾ ਹੈ। ਦੁਨੀਆਂ ਦੇ ਸੁਖ ਭੋਗਦਿਆਂ ਪੂਰੀ ਤਰ੍ਹਾਂ ਨਿਰਲਿਪਤ ਰਹਿੰਦਾ ਹੈ। ਭੋਗੀ ਆਪਣੇ ਭੋਗਾਂ ਦੇ ਅਧੀਨ ਹੈ, ਇੰਦ੍ਰੀਆਂ ਦਾ ਗੁਲਾਮ ਹੈ। ਯੋਗੀ ਉਨ੍ਹਾਂ ਉਤੇ ਪੂਰੀ ਤਰ੍ਹਾਂ ਕਾਬੂ ਪਾ ਲੈਂਦਾ ਹੈ। ਭੋਗੀ ਤਾਂ ਵਿਸ਼ਿਆਂ ਨੂੰ ਭੋਗਦਾ ਆਪ ਹੀ ਭੋਗਿਆ ਜਾਂਦਾ ਹੈ ਕਿਉਂਕਿ ਉਸ ਦਾ ਜੀਵਨ ਮਨੋਰਥ ਕੇਵਲ ਭੋਗ ਭੋਗਣੇ ਹੀ ਹਨ, ਦੂਸਰੇ ਪਾਸੇ ਯੋਗੀ ਹਰੇਕ ਭੋਗ ਨੂੰ ਆਪਣੀ ਸਾਧਨਾ ਲਈ ਵਰਤ ਕੇ ਆਪਣੀ ਸਾਧਨਾ ਉਚੀ ਤੇ ਡੂੰਘੀ ਲੈ ਜਾਂਦਾ ਹੈ ਤੇ ਪੌੜੀ-ਦਰ-ਪੌੜੀ ਉਪਰ ਚੜ੍ਹਦਾ ਜਾਂਦਾ ਹੈ। ਅਧਿਆਤਮਕ ਅਨੁਭਵ ਨਾਲ ਯੋਗੀ ਇਸ ਸੰਸਾਰ ਨੂੰ ਵੀ ਇਕ ਰੂਹਾਨੀ ਰੰਗਤ ਵਿਚ ਰੰਗ ਦਿੰਦਾ ਹੈ, ਉਸ ਨੂੰ ਹੋਰ ਕਿਸੇ ਸਵਰਗ ਦੀ ਇੱਛਾ ਹੀ ਨਹੀਂ ਰਹਿੰਦੀ ਕਿਉਂਕਿ ਉਸ ਨੇ ਤਾਂ ਆਪਣਾ ਸਵਰਗ ਇਥੇ ਹੀ ਬਣਾ ਲਿਆ ਹੈ। ਯੋਗੀ ਜੀਵਨ ਦੇ ਝਮੇਲਿਆਂ ਤੋਂ ਪੂਰੀ ਤਰ੍ਹਾਂ ਨਿਰਲਿਪਤ ਰਹਿੰਦਾ ਹੈ, ਇਕ ਵਿਜੇਤਾ ਦੀ ਤਰ੍ਹਾਂ ਉਹ ਜੀਵਨ ਜੀਉਂਦਾ ਹੈ ਤੇ ਸੰਸਾਰ ਨੂੰ ਦੇਖਦਾ ਹੈ, ਦੂਸਰੇ ਪਾਸੇ ਇਕ ਭੋਗੀ, ਭੋਗ ਭੋਗਦੇ ਹੋਏ ਆਪ ਹੀ ਭੋਗਿਆ ਜਾਂਦਾ ਹੈ ਤੇ ਸੰਸਾਰ ਤੋਂ ਵਾਂਝਿਆ ਚਲਾ ਜਾਂਦਾ ਹੈ। ਹਰ ਕੋਈ ਆਪਣੇ ਜੀਵਨ ਦਾ ਨਿਰਦੇਸ਼ਕ ਹੈ ਤੇ ਆਪਣਾ ਮਾਲਕ ਆਪ ਹੈ। ਆਓ ਅਸੀਂ ਸਾਰੇ ਹੀ ਆਤਮ ਮਾਰਗ ਤੇ ਤੁਰੀਏ ਤੇ ਸਤਿ ਦੇ ਚਾਨਣ ਦਾ ਅਭਿਆਸ ਕਰੀਏ। ਕੋਈ ਵੀ ਦੁਖੀ ਨਾ ਰਹੇ, ਆਓ ਅਸੀਂ ਸਾਰੇ ਹੀ ਇਹ ਮੰਨ ਕੇ ਚੱਲੀਏ -

***ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥***
***ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥***
***ਪੰਨਾ - 1349***

***ਕੋਊ ਭਇਓ ਮੁੰਡੀਆ ਸੰਨਿਆਸੀ, ਕੋਊ ਜੋਗੀ ਭਇਓ,***
***ਕੋਈ ਬ੍ਰਹਮਚਾਰੀ, ਕੋਊ ਜਤੀਅਨੁ ਮਾਨਬੋ॥***
***ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸ਼ਾਫੀ***
***ਮਾਨਸ ਕੀ ਜਾਤ ਸਬੈ ਏਕੈ ਪਹਚਾਨਬੋ॥***
***ਅਕਾਲ ਉਸਤਤਿ***

**L L L L L L**

# ਆਤਮ ਮਾਰਗ ਦੇ ਲਾਈਫ-ਮੈਂਬਰ ਜਿਨ੍ਹਾਂ ਨੇ ਸਤਿਗੁਰੂ ਜੀ ਦੀ ਬਖਸ਼ਿਸ਼ ਅਤੇ ਮਹਾਂਪੁਰਸ਼ਾਂ ਦੀ ਪ੍ਰਸੰਨਤਾ ਪ੍ਰਾਪਤ ਕੀਤੀ ਅਤੇ ਆਤਮ ਮਾਰਗ ਦੀ ਨਿਰੰਤਰਤਾ ਵਿਚ ਯੋਗਦਾਨ ਪਾਇਆ

## (ਤੀਜੀ ਕਿਸ਼ਤ)

ML. 253- **DARSHAN SINGH**
H.NO. 441, PHASE-1, MOHALI

ML. 254- **MOHINDER SINGH**
H.NO. 621, SEC-4, PANCHKULA

ML. 255- **GURCHARAN SINGH**
KHERI GURNA, DISTT. PATIALA

ML. 256- **MOHINDER SINGH**
SANGRUR (PB.)

ML. 257-**GURSHARAN SINGH**
VILL. RODMAJRA, ROPAR

ML. 258- **MALKEET SINGH**
NEW MUMBAI

ML.259-**INDERJIT KAUR TEACHER**
VILL. DUDALA DISTT. NAWAN SHAHR

ML. 260- **GURDEEP SINGH SANDHU**
PATIARIAN,DISTT. HOSHIARPUR

ML. 261- **SARDHA SINGH**
AMRITSAR (PB.)

ML. 262- **PRITAM SINGH**
VPO. KAJHERI, CHD.

ML. 263- **GURMINDER SINGH**
VPO. KAJHERI, CHD.

ML. 264-**SUKHBIR SINGH**
VPO. HANSALI, FATEHGARH SAHIB

ML. 265- **GURDWARA SAHIB**
VPO. MATHERI GHEKHAN
DISTT. AMBALA

ML. 266- **SUCHA SINGH**
VPO. BHUNERHERI, PATIALA

ML. 267- **AMRIK SINGH**
RAJPURA, DISTT. PATIALA

ML. 268-**DHARAMPAL SINGH**
RAJPURA, DISTT. PATIALA

ML. 269- **YADWINDER SINGH**
VILL. BAJRA, DISTT. LUDHIANA

ML.270-**LAKHBIR SINGH**
DISTT. PATIALA (PB.)

ML. 271 **CHET SINGH**
H.NO. 246, PH-7, MOHALI

ML. 272- **RAM SINGH**
DISTT. AMRITSAR

ML. 273- **BAHADUR SINGH**
K.NO. 70, SEC 70, MOHALI

ML. 274- **GURU NANAK**
PUBLIC MODEL SCHOOL
DISTT. NAWAN SHAHR (PB.)

ML. 275- **ARJUN SINGH**
BUJHAR, MUMBAI

ML. 276- **RAKESH KUMAR**
RAJPURA TOWN
DISTT. PATIALA (PB.)

ML. 277- **DAVINDERPAL SINGH**
DELHI

ML. 278 - **JASBIR SINGH MALHI**
NEW DELHI-

ML. 279-L **SATWANT SINGH**
NEW DELHI-110008

ML. 280- **PRITAM SINGH**
K.NO. 2 PHASE-1, MOHALI

ML. 281- **BALJIT SINGH JOSHI**
NEW DELHI-110064

ML.282- **SANT SINGH SARAO**
DISTT. TINSUKIA, ASSAM

ML. 283- **KULDEEP KAUR**
DISTT. SRI GANGA NAGAR

ML. 284- **PREM SINGH**
DISTT. JALANDHAR, (PB.)

ML. 285- **JASWANT SINGH**
DISTT. LAKHIMPUR KHIRI, (U.P)

ML.286- **RAJWINDER SINGH** DHINDSA
AMBALA CANTT.

ML. 287- **BALWINDER SINGH**
PAONTA SAHI

ML. 288- **MANJIT SINGH**
PAONTA SAHIB

ML. 289- **PRADHAN SINGH NARANG**
PAONTA SAHIB

ML. 290- **PAL SINGH**
K.NO 668, PHASE-10, MOHALI

ML. 291- **HARPAL SINGH**
KHAMANO, FATEGARH SAHIB

ML. 292- **COL. GURNAM SINGH**
DISTT. PATIALA

ML. 293- **KAWAL DEESH KAUR**
NEW DELHI,

ML. 294- **BALBIR SINGH**
1367/2, PH-5, MOHALI

ML. 295- **PARAMJIT KAUR**
TEH&DISTT. NAWAN SHAHR

ML. 296- **GURPREET SINGH**
VILL. KUMBHRA

ML. 297- **MANMOHAN SINGH**
H.NO. 178, PHASE-4, MOHALI

ML. 298- **MANINDER SINGH SANDHU**
NEW DELHI

ML. 299- **BALJIT SINGH GREWAL (DR.)**
414, MODEL TOWN, BATHINDA (PB.)

ML. 300- **RAJINDER SINGH**
ROPAR

ML. 301- **J.B SINGH**
AGRA (U.P)-282001

ML. 302- **JAGJIT SINGH (DR.)**
H.NO. 25, PHASE-7, MOHALI

ML. 303- **BHARPUR SINGH**
DISTT. PATIALA

ML. 304- **JASBIR SINGH SAINI**
H.NO. 1708, PH-10, MOHALI

ML. 305- **SUKHJIT LAL**
H.NO. MIG -1333/8
PHASE-11, MOHALI

ML. 306- **SURJIT KAUR**
H.NO. MIG -698
PHASE-9, MOHALI

ML. 307- **AMARPAL SINGH**
DISTT. JALANDHAR

ML. 308- **GURDEV SINGH**
DISTT. JALANDHAR

ML. 309- **AVTAR SINGH DAYA**L
ALANDHAR CANTT.

ML. 310- **AVTAR SINGH**
1589, BURAIL, CHD.

ML.311 -**RANJODH SINGH SHERGILL**
VILL. UKLANA
DISTT. HISSAR (HARY.)

ML. 312- **GURIQBAL SINGH DHALIWAL**
VILL. DABRI, PO&DISTT. KARNAL

ML.313- **HARBHAJAN SINGH YOGI (DR.)**
S.C.O 1030, SEC 22-B, CHD.

ML. 314- **GURINDER SINGH RANA**
VILL. GARHA, JALANDHAR

ML. 315- **SURINDER KAUR**
H.NO. 64, RAILWAY MANDI
HOSHIARPUR

ML. 316- **MAHINDER SINGH**
HL-209, PHASE-2, MOHALI

ML. 317- **HARCHARAN KAUR**
3149/2, SEC 44-D, CHD

ML. 318- **AMAR SINGH SARAO**
# 3019, SEC 19-D, CHD

ML. 319- **SURINDER SINGH**
H.NO. 213, PH-11, MOHALI

ML. 320- **BEANT SINGH**
TEH&DISTT. MOGA

ML. 321- **NARBINDER SINGH LOOMBA**
DEFENCE COLONY
NEW DELHI

ML. 322- **BHAG SINGH**
VILL. JAINTIMAJRA
DISTT. ROPAR

ML. 323- **SURINDERPAL SINGH**
# 132, PH-9, MOHALI

ML.324- **HARCHARAN SINGH**
KOTKAPURA
DISTT. FARIDKOT (PB.)

ML. 325- **AVTAR SINGH**
VPO. MATOUR, DISTT. ROPAR

ML.326- **JOGINDER SINGH**
VILL. HIMMATGARH
PATIALA

ML. 327- **TIRLOCHAN SINGH**
VILL. SAINIMAJRA
DISTT. ROPAR

ML. 328- **MEEHAN SINGH**
VPO. CHOUKE
DISTT. BATHINDA (PB.)

329- **BAKHTOUR SINGH**
HIG-654-B, PH-11, MOHALI

ML. 330- **DHILLON FINANCE CO.**
FARIDKOT (PB.)

ML. 331- **IQBAL SINGH**
FARIDKOT

ML. 332- **SEWA SINGH**
FARIDKOT

ML. 333- **AMARJIT SINGH CHEEMA**
FARIDKOT (PB.)

ML. 334- **BALBIR SINGH**
ROPAR

ML. 335- **PRITAM SINGH SANDHU**
SUPER MIG-747-A
PHASE-11, MOHALI

ML.336- **KULDEEP SINGH MAKKAR**
# 1808, SEC 34-D, CHD.

ML. 337-L **SINGH SUPPLIERS**
ZIRAKPUR

ML. 338- **M/S CAPTIAL HOME**
PIPES (P) LTD.
VILL. SEKHPUR, DISTT. ROPAR

ML. 339- **BALWINDER SINGH**
366, PHASE-4, MOHALI

ML. 340- **DARSHAN SINGH KALSI**
MOHALI

ML. 341- **BABA BALAK NATH**
MANDI GOBINDGARH
DISTT. FATEHGARH SAHIB

ML. 342- **SUKHJINDER SINGH**
VPO. SANDHUAN
DISTT. ROPAR

ML. 343- **SOHAN SINGH SARPANCH**
VPO. SANDHUAN, DISTT. ROPAR

ML. 344- **MAJOR SINGH**
VPO. SANDHUAN, DISTT. ROPAR

ML. 345- **SANT SINGH**
VPO. SANDHUAN
DISTT. ROPAR

ML. 346- **RAM SINGH & SONS**
VILL. BEHRAMPUR BET
DISTT. ROPAR

ML. 347- **RANJIT SINGH**
DISTT. ROPAR

ML. 348- **BEANT SINGH**
KHARAR

ML. 349- **HARNEK SINGH**
VILL. DATARPUR
DISTT. ROPAR

ML.350- **GURMIT SINGH**
VPO. RATANGARH
DISTT. ROPAR

ML. 351- **SIMRANJIT SINGH**
H.NO. 221, PHASE-6, MOHALI

ML. 352- **GURPAL KAUR**
SECURITY-2, SECT. CHD.

ML. 353- **GURMIT SINGH**
VILL. KISHANPURA
DISTT. ROPAR

ML. 354- **SADHU SINGH**
VPO. SINGHPURA
DISTT. ROPAR

ML. 355- **BALJINDER KAUR**
KHARAR

ML. 356- **BALJIT SINGH**
DHANAS, CHD.

## ਵਿਸ਼ੇਸ਼ ਸੂਚਨਾ

ਆਪ ਸਭ ਪਾਠਕਾਂ ਨੂੰ ਸੂਚਿਤ ਕੀਤਾ ਜਾਂਦਾ ਹੈ ਕਿ ਦਫਤਰ 'ਆਤਮ ਮਾਰਗ' ਕੋਠੀ ਨੰ: 1782 ਫੇਸ 3ਬੀ2 ਮੋਹਾਲੀ ਤੋਂ ਬਦਲ ਕੇ ਰਤਵਾੜਾ ਸਾਹਿਬ ਚਲਾ ਗਿਆ ਹੈ। ਮੈਗਜ਼ੀਨ ਸੰਬੰਧੀ ਕੋਈ ਵੀ ਟੈਲੀਫੋਨ ਪੁਰਾਣੇ ਨੰ: 220972 ਤੇ 677697 ਤੇ ਨਾ ਕੀਤਾ ਜਾਵੇ। 'ਆਤਮ ਮਾਰਗ' ਸਬੰਧੀ ਸਾਰਾ ਪੱਤਰ ਵਿਹਾਰ ਅਤੇ ਫੋਨ ਰਤਵਾੜਾ ਸਾਹਿਬ ਦੇ ਪਤੇ ਤੇ ਹੀ ਕੀਤਾ ਜਾਵੇ। ਨਕਦੀ ਮੈਂਬਰਸ਼ਿਪ ਅਤੇ ਮਨੀਆਰਡਰ ਰਾਹੀਂ ਚੰਦੇ ਵੀ ਹੇਠ ਲਿਖੇ ਐਡਰੇਸ ਤੇ ਹੀ ਭੇਜੇ ਜਾਣ-

**ਪੱਤਰ ਵਿਹਾਰ ਲਈ ਪਤਾ -**

ਦਫਤਰ 'ਆਤਮ ਮਾਰਗ'
ਗੁਰਦੁਆਰਾ ਈਸ਼ਰ ਪ੍ਰਕਾਸ਼, ਰਤਵਾੜਾ ਸਾਹਿਬ
ਡਾਕ : ਮੁਲਾਂਪੁਰ ਗਰੀਬਦਾਸ
ਜ਼ਿਲਾ - ਰੋਪੜ 140901
ਫੋਨ ਨੰ: Code | Local - 918 / STD - 01888 | 39218, 39517

**ਕੇਵਲ ਕੋਰੀਅਰ ਅਤੇ ਡਾਕ ਰਾਹੀਂ ਚੰਦੇ ਭੇਜਣ ਲਈ ਪਤਾ-**

ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰੱਸਟ
ਕੋਠੀ ਨੰ: 781, 3ਬੀ1,
ਐਸ. ਏ. ਐਸ. ਨਗਰ, ਮੋਹਾਲੀ, 160055

ML. 357- **RANBIR SINGH SODHI**
MORINDA

ML. 358- **SUKHDEV SINGH NIJJER**
H.NO. 1139/2, GOBINDPUR TOWN
MANIMAJRA, CHD.

ML. 359- RAJINDER SINGH
VPO. KUMBRA, ROPAR

ML. 360- GURMIT SINGH
VILL. NAWAN GARAON
PO. NADA, CHD.

ML. 361- SURJIT SINGH
H.NO. 1402, SEC 44-B, CHD.

ML. 362- **SURJIT SINGH**
VPO. CHHOKRAN
DISTT. JALANDHAR
ML. 363- **DALJIT SINGH SANDHU**
VPO. SANDHWAN
DISTT. NAWAN SHAHR

ML. 364- **JAGDEV SINGH SEKHON**
VPO. SANDHWAN
DISTT. NAWAN SHAHR
ML. 365- **SANTOKH SINGH**
H.NO. 2042, SEC 44-C, CHD

ML. 366- **MUKHTIAR SINGH**
K.NO. 1521, PH-3B2, MOHALI

ML. 367-**HARCHAND SINGH**
H.NO. 2060, BADALA ROAD
KHARAR, DISTT. ROPAR

ML. 368- **GURDIAL SINGH**
VILL. CHANALON
DISTT. ROPAR

ML. 369- **MOHINDER SINGH**
VILL. BELA, DISTT. ROPAR

ML. 370- **SANDHU TRACTORS**
SAMRALA, LDH

ML. 371- **RAVNEET KAUR**
H.NO. 75, PHASE-3A
MOHALI

ML. 372- **MEWA SINGH SARPANCH**
VILL. DHARAK KALAN
DISTT. ROPAR

ML. 373- **SUKHWINDER SINGH**
VILL. BADWALA
DISTT. FATEHGARH SAHIB
ML. 374- **JOGINDER SINGH PANCH**
VPO. MULLANPUR
DISTT. ROPAR

ML. 375- **SARABJIT SINGH**
VPO. GUJJARWAL
DISTT. LUDHIANA (PB.)

ML. 376- **JASWANT KAUR**
H.NO. 687/1, SEC 41-A, CHD.

ML. 377- **SARUP SINGH**
VILL. RURKI KHAM
DISTT. ROPAR

ML. 378- **HARBHAJAN SINGH**
VPO. JANAL
DISTT. SANGRUR

ML. 379-**SANT BABA HARNAM SINGH**
ANGITHA SAHIB, VILL. JIAN
DISTT. HOSHIARPUR

ML. 380- **SANT SADHU SINGH JI**
VILL. KAHARPUR
DISTT. HOSHIARPUR

ML. 381- **BULAND IQBAL SINGH**
H.NO. 342, WARD NO. 27, CAMP
YAMUNA NAGAR (HARY.)

ML. 382- **JASBIR KAUR**
K.NO. 1735 SEC 34-D, CHD
ML. 383- **HARPAL SINGH**
VILL. BAKALA
DISTT. YAMUNA NAGAR
ML. 384- **GURMUKH SINGH**
# 368-A, SEC 26, CHD
ML. 385- **DIWAN SINGH**
# 1543, BURAIL, CHD.
ML. 386- **JOGINDER SINGH**
19, ROXY HOTEL, SHIMLA (H.P)
ML. 387- **RAJINDER KAUR**
SHIMLA
ML. 388- **GULZAR SINGH**
TEH&DISTT. NAWAN SHAHR

ML. 389- **DAVINDER KAUR**
VPO. PHARALA
TEH&DISTT. NAWAN SHAHR
ML. 390- **NACHHATAR SINGH**
VPO. PHARALA
TEH&DISTT. NAWAN SHAHR
ML. 391- **KIRPAL SINGH**
VPO. SARHAAL MANDI
DISTT. JALANDHAR (PB.)
ML. 392- **IQBAL SINGH**
1458, PHASE-3B2, MOHALI
ML. 393- **NARINDER SINGH**
HL-476, PH-9, MOHALI
ML. 394- **TRILOCHAN SINGH**
BHILAI, DISTT. DURG
ML. 395- **RANJIT SINGH**
VPO. BEEJA
DISTT. LUDHIANA
ML. 396- **BALDEV KAUR MANSHAHIA**
VILL. MANSA KHURD
DISTT. MANSA (PB.)
ML. 397- **DHARAM SINGH**
# 3421, SEC 38-D, CHD
ML. 398- **SANTOKH SINGH**
VPO. BADHERI, CHD.
ML. 399- **HARBHAJAN SINGH**
VILL. WAZIDPUR
DISTT. ROPAR
ML. 400- **CHANAN SINGH**
VILL. BASSI, DISTT. ROPAR
ML. 401- **RAM SINGH**
VILL. BASSI, DISTT. ROPAR
ML. 402- **SANTOKH SINGH**
VILL. SIUNK, DISTT. ROPAR
ML. 403- **JASWINDER KAUR**
VILL. SOONK, DISTT. ROPAR
ML. 404- **SURINDER SINGH**
VILL. SOONK, DISTT. ROPAR
ML. 405- **JASPAL SINGH**
KHARAR, DISTT. ROPAR
ML. 406- **MEHAR SINGH**
MORINDA, DISTT. ROPAR
ML. 407- **SURAT SINGH GREWAL**
VPO. HEDON, LUDHIANA
ML. 408- **PARSHOTAM SINGH**
VPO. BEGOWAL
DISTT. LUDHIANA
ML. 409- **DALER SINGH**
VPO. SOHANA, DISTT. ROPAR
ML. 410- **JAGJIT SINGH MAVI**
VPO. LANDRAN, DISTT. ROPAR
ML. 411- **HARMINDER SINGH**
H.NO. 206, SEC 30-A, CHD
ML. 412- **MOHINDER SINGH**
VILL. PARACHH, ROPAR
ML. 413- **HARBHAJAN SINGH**
VILL. PAINTPUR, ROPAR
ML. 414- **SUKHDEV SINGH**
VPO. PHULEWALA
TEH.&DISTT. MOGA (PB.)
ML. 415-**SANTOKH SINGH BHAMBRA**
1444, SEC-44-B, CHD.
ML. 416- **SUKHJINDER SINGH**
765, PHASE-3B1, MOHALI
ML. 417- **HARBANS SINGH**
H.NO. 2567, PH-11, MOHALI

ML. 418- **PARAMJIT SINGH**
VILL. SARANGPUR, CHD.
ML. 419- **MOHINDER SINGH**
K.NO. 3305, SEC 71, MOHALI
ML. 420- **MUKHTIAR SINGH**
K.NO. 366, PH-4, MOHALI
ML. 421-**SWARAN SINGH**
VILL. KAKRALA KHURD
DISTT. LUDHIANA
ML. 422- **DIDAR SINGH**
K.NO. 965, PH-11, MOHALI
ML. 423- **BAHAL SINGH**
VPO. BHANKARPUR
DISTT. PATIALA
ML. 424-**RAJINDER SINGH SAINI**
284, DEFENCE COLONY
JALANDHAR
ML. 425- **LAKHBIR SINGH**
KHADOOR SAHIB
DISTT. AMRITSAR (PB.)
ML. 426- **AJIT SINGH**
RAM DARBAR
IND. AREA, CHD.
ML. 427- **JASBIR SINGH**
S/O NATHA SINGH
H.NO. 457, WARD NO. 4
MUNDI KHARAR
DISTT. ROPAR

MEM.No. 428-L
MANMOHAN SINGH
GURU NANAK SHUTTERING STORE
MUNDI KHARAR
DISTT. ROPAR

MEM.No. 429-L
A.K. TRADER'S
MERCHENT & COMMISSION AGENT
SAMRALA MANDI
DISTT. LUDHIANA (PB.)

MEM.No. 430-L
MAJOR SINGH
S/O KAKA SINGH
VILL. SALLOMAJRA
PO. CHAMKAUR SAHIB
DISTT. ROPAR

MEM.No. 431-L
TARLOK SINGH RAI
H.NO. 272
SECTOR 35-A
CHANDIGARH

MEM.No. 432-L
HIMMAT SINGH
BRAR HOUSE
GURDWARA AKALI OFFICE ROAD
KHARAR
DISTT. ROPAR

MEM.No. 433-L
BALWINDER SINGH
S/O JOGINDER SINGH
VILL. MANEMAJRA
PO. CHAMKAUR SAHIB
DISTT. ROPAR

MEM.No. 434-L
SHINGARA SINGH
S/O JAGIR SINGH
VILL. MANEMAJRA
PO. CHAMKAUR SAHIB
DISTT. ROPAR

MEM.No. 435-L
GURDWARA SAHIB
VILL. TALAPUR
PO. BHAKUMAJRA
DISTT. ROPAR

MEM.No. 436-L
RANJIT SINGH TIWANA
53/A, AZAD NAGAR -A
SIRHIND ROAD
PATIALA (PB.)

MEM.No. 437-L
JAGDISH SINGH BRAR
(LT. COL, RETD.)
S/O LATE. GURBUX SINGH
36, DEFENCE COLONY
BHAI RANDHIR SINGH NAGAR
LUDHIANA (PB.)-141004

MEM.No. 438-L
TEJINDER MALHOTRA
# 1058
PHASE-5

